ਸਤਿਸੰਗ

# ਕਰ ਨੈਨੋਂ ਦੀਦਾਰ ਮਹਿਲ ਮੇਂ ਪਿਆਰਾ ਹੈ



ਹਜ਼ੂਰ ਮਹਾਰਾਜ
ਸਾਵਣ ਸਿੰਘ ਜੀ

ਰਾਧਾਸੁਆਮੀ ਸਤਿਸੰਗ ਬਿਆਸ

Sri Satguru Jagjit Singh Ji eLibrary NamdhariElibrary@gmail.com

https://archive.org/details/namdhari

# ਸ਼ਬਦ ਸਤਿਸੰਗ

## ਬਾਣੀ ਸ੍ਰੀ ਕਬੀਰ ਸਾਹਿਬ ਜੀ

ਕਰ ਨੈਨੋਂ ਦੀਦਾਰ ਮਹਲ ਮੇਂ ਪਿਆਰਾ ਹੈ ॥ ਟੇਕ ॥
ਕਾਮ ਕ੍ਰੋਧ ਮਦ ਲੋਭ ਬਿਸਾਰੋ। ਸੀਲ ਸੰਤੋਖ ਛਿਮਾ ਸਤ ਧਾਰੋ।
ਮਦਯ ਮਾਸ ਮਿਥਿਆ ਤਜਿ ਡਾਰੋ,
ਹੋ ਗਿਆਨ ਘੋੜੇ ਅਸਵਾਰ ਭਰਮ ਸੇ ਨਿਆਰਾ ਹੈ ॥ 1 ॥
ਧੋਤੀ ਨੇਤੀ ਬਸਤੀ ਪਾਓ। ਆਸਨ ਪਦਮ ਜੁਗਤ ਸੇ ਲਾਓ।
ਕੁੰਭਕ ਕਰ ਰੇਚਕ ਕਰਵਾਓ, ਪਹਿਲੇ ਮੂਲ ਸੁਧਾਰ ਕਾਰਜ ਹੋ ਸਾਰਾ ਹੈ ॥ 2 ॥
ਮੂਲ ਕੰਵਲ ਦਲ ਚਤੁਰ ਬਖਾਨੋ। ਕਲਿੰਗ ਜਾਪ ਲਾਲ ਰੰਗ ਮਾਨੋ।
ਦੇਵ ਗਨੇਸ਼ ਤਹਿੰ ਰੂਪਾ ਥਾਨੋ, ਰਿੱਧ ਸਿੱਧ ਚੰਵਰ ਢੁਲਾਰਾ ਹੈ ॥ 3 ॥
ਸਵਾਦ ਚੱਕਰ ਖਟ ਦਲ ਬਿਸਤਾਰੋ। ਬ੍ਰਹਮ ਸਾਵਿੱਤ੍ਰੀ ਰੂਪ ਨਿਹਾਰੋ।
ਉਲਟਿ ਨਾਗਨੀ ਕਾ ਸਿਰ ਮਾਰੋ, ਤਹਾਂ ਸ਼ਬਦ ਓਂਕਾਰਾ ਹੈ ॥ 4 ॥
ਨਾਭੀ ਅਸ਼ਟ ਕੰਵਲ ਦਲ ਸਾਜਾ। ਸੇਤ ਸਿੰਘਾਸਨ ਵਿਸ਼ਨੂੰ ਬਿਰਾਜਾ।
ਹਿਰਿੰਗ ਜਾਪ ਤਾਸੁ ਮੁਖ ਗਾਜਾ, ਲੱਛਮੀ ਸ਼ਿਵ ਆਧਾਰਾ ਹੈ ॥ 5 ॥
ਦਵਾਦਸ ਕੰਵਲ ਹਿਰਦੇ ਕੇ ਮਾਹੀਂ। ਜੰਗ ਗੌਰ ਸ਼ਿਵ ਧਿਆਨ ਲਗਾਈ ॥
ਸੋਹੰ ਸ਼ਬਦ ਤਹਾਂ ਧੁਨ ਛਾਈ, ਗਨ ਕਰੈਂ ਜੈ ਜੈ ਕਾਰਾ ਹੈ ॥ 6 ॥
ਖੋੜਸ ਕੰਵਲ ਕੰਠ ਕੇ ਮਾਹੀਂ। ਤੇਹਿ ਮਧ ਬਸੇ ਅਵਿਦਿਆ ਬਾਈ।
ਹਰਿ ਹਰ ਬ੍ਰਹਮਾ ਚੰਵਰ ਢੁਰਾਈ, ਜਹਿੰ ਸ਼ਿਰਿੰਗ ਨਾਮ ਉਚਾਰਾ ਹੈ ॥ 7 ॥
ਤਾ ਪਰ ਕੰਜ ਕੰਵਲ ਹੈ ਭਾਈ। ਬਗ ਭੌਰਾ ਦੁਇ ਰੂਪ ਲਖਾਈ।
ਨਿਜ ਮਨ ਕਰਤ ਤਹਾਂ ਠਕੁਰਾਈ, ਸੋ ਨੈਨਨ ਪਿਛਵਾਰਾ ਹੈ ॥ 8 ॥
ਕੰਵਲਨ ਭੇਦ ਕੀਆ ਨਿਰਵਾਰਾ। ਯਹ ਸਭ ਰਚਨਾ ਪਿੰਡ ਮੰਝਾਰਾ।
ਸਤਿਸੰਗ ਕਰ ਸਤਿਗੁਰੁ ਸਿਰ ਧਾਰਾ, ਵਹ ਸਤਿਨਾਮ ਉਚਾਰਾ ਹੈ ॥ 9 ॥
ਆਂਖ ਕਾਨ ਮੁਖ ਬੰਦ ਕਰਾਓ। ਅਨਹਦ ਝਿੰਗਾ ਸ਼ਬਦ ਸੁਨਾਓ।
ਦੋਨੋਂ ਤਿਲ ਇਕ ਤਾਰ ਮਿਲਾਓ, ਤਬ ਦੇਖੋ ਗੁਲਜ਼ਾਰਾ ਹੈ ॥ 10 ॥
ਚੰਦ ਸੂਰ ਏਕੈ ਘਰ ਲਾਓ। ਸੁਖਮਨ ਸੇਤੀ ਧਿਆਨ ਲਗਾਓ।
ਤਿਰਬੇਨੀ ਕੇ ਸੰਧ ਸਮਾਓ, ਭੌਰ ਉਤਰ ਚਲ ਪਾਰਾ ਹੈ ॥ 11 ॥
ਘੰਟਾ ਸੰਖ ਸੁਨੋ ਧੁਨ ਦੋਈ। ਸਹਸ ਕੰਵਲ ਦਲ ਜਗਮਗ ਹੋਈ।
ਤਾ ਮਧ ਕਰਤਾ ਨਿਰਖੋ ਸੋਈ, ਬੰਕ ਨਾਲ ਧਸ ਪਾਰਾ ਹੈ ॥ 12 ॥

Sri Satguru Jagjit Singh Ji eLibrary NamdhariElibrary@gmail.com

ਡਾਕਿਨੀ ਸਾਕਿਨੀ ਬਹੁ ਕਿਲਕਾਰੇਂ । ਜਮ ਕਿੰਕਰ ਧਰਮ ਦੂਤ ਹਕਾਰੇਂ ।
ਸਤਿਨਾਮ ਸੁਨ ਭਾਗੇਂ ਸਾਰੇ, ਜਬ ਸਤਿਗੁਰੁ ਨਾਮ ਉਚਾਰਾ ਹੈ ॥ 13 ॥
ਗਗਨ ਮੰਡਲ ਬਿਚ ਉਰਧ ਮੁਖ ਕੁਈਆ । ਗੁਰਮੁਖ ਸਾਧੂ ਭਰ ਭਰ ਪੀਆ ।
ਨਿਗੁਰੇ ਪਿਆਸ ਮਰੇ ਬਿਨ ਕੀਆ, ਜਾ ਕੇ ਹੀਏ ਅੰਧਿਆਰਾ ਹੈ ॥ 14 ॥
ਤ੍ਰਿਕੁਟੀ ਮਹਲ ਮੇਂ ਵਿਦਿਆ ਸਾਰਾ । ਘਨਹਰ ਗਰਜੇਂ ਬਜੇ ਨਗਾਰਾ ।
ਲਾਲ ਬਰਨ ਸੂਰਜ ਉਜਿਆਰਾ,ਚਤੁਰ ਕੰਵਲ ਮੰਝਾਰ ਸ਼ਬਦ ਓਂਕਾਰਾ ਹੈ ॥15॥
ਸਾਧ ਸੋਈ ਜਿਨ ਯਹ ਗੜ੍ਹ ਲੀਨ੍ਹਾ । ਨੌਂ ਦਰਵਾਜੇ ਪਰਗਟ ਚੀਨ੍ਹਾ ।
ਦਸਵਾਂ ਖੋਲ੍ਹ ਜਾਇ ਜਿਨ ਦੀਨ੍ਹਾ, ਜਹਾਂ ਕੁਫ਼ਲ ਰਹਾ ਮਾਰਾ ਹੈ ॥ 16 ॥
ਆਗੇ ਸੇਤ ਸੁੰਨ ਹੈ ਭਾਈ । ਮਾਨ ਸਰੋਵਰ ਪੈਠਿ ਅਨ੍ਹਾਈ ।
ਹੰਸਨ ਮਿਲ ਹੰਸਾ ਹੋਇ ਜਾਈ, ਮਿਲੈ ਜੋ ਅਮੀ ਅਹਾਰਾ ਹੈ ॥ 17 ॥
ਕਿੰਗਰੀ ਸਾਰੰਗ ਬਜੈ ਸਿਤਾਰਾ । ਅੱਛਰ ਬ੍ਰਹਮ ਸੁੰਨ ਦਰਬਾਰਾ ।
ਦਵਾਦਸ ਭਾਨੁ ਹੰਸ ਉਜਿਆਰਾ, ਖਟਦਲ ਕੰਵਲ ਮੰਝਾਰ ਸ਼ਬਦ ਰਰੰਕਾਰਾ ਹੈ ।
ਮਹਾਂ ਸੁੰਨ ਸਿੰਧ ਬਿਖਮੀ ਘਾਟੀ । ਬਿਨ ਸਤਿਗੁਰੁ ਪਾਵੈ ਨਹੀਂ ਬਾਟੀ ।
ਵਯਾਗਰ ਸਿੰਘ ਸਰਪ ਬਹੁ ਕਾਟੀ, ਤਹਿੰ ਸਹਜ ਅਚਿੰਤ ਪਸਾਰਾ ਹੈ ॥ 19 ॥
ਅਸ਼ਟ ਦਲ ਕੰਵਲ ਪਾਰਬ੍ਰਹਮ ਭਾਈ । ਦਹਿਨੇ ਦਵਾਦਸ ਅਚਿੰਤ ਰਹਾਈ ।
ਬਾਏਂ ਦਸ ਦਲ ਸਹਜ ਸਮਾਈ, ਯੌਂ ਕੰਵਲਨ ਨਿਰਵਾਰਾ ਹੈ ॥ 20 ॥
ਪਾਂਚ ਬ੍ਰਹਮ ਪਾਂਚੋਂ ਅੰਡ ਬੀਨੋ । ਪਾਂਚ ਬ੍ਰਹਮ ਨਿਹਅੱਛਰ ਚੀਨੋ ।
ਚਾਰ ਮੁਕਾਮ ਗੁਪਤ ਤਹਿੰ ਕੀਨ੍ਹੋ, ਜਾ ਮੱਧ ਬੰਦੀਵਾਨ ਪੁਰਸ਼ ਦਰਬਾਰਾ ਹੈ ॥21
ਦੋ ਪਰਬਤ ਕੇ ਸਿੰਧ ਨਿਹਾਰੋ । ਭੰਵਰ ਗੁਫਾ ਤਹਿੰ ਸੰਤ ਪੁਕਾਰੋ ।
ਹੰਸਾ ਕਰਤੇ ਕੇਲ ਅਪਾਰੋ, ਤਹਾਂ ਗੁਰਨ ਦਰਬਾਰਾ ਹੈ ॥ 22 ॥
ਸਹਸ ਅਠਾਸੀ ਦੀਪ ਰਚਾਏ । ਹੀਰੇ ਪੰਨੇ ਲਾਲ ਜੜਾਏ ।
ਮੁਰਲੀ ਬਜਤ ਅਖੰਡ ਸਦਾਏ, ਤਹਿੰ ਸੋਹੰ ਝਨਕਾਰਾ ਹੈ ॥ 23 ॥
ਸੋਹੰ ਹੱਦ ਤਜੀ ਜਬ ਭਾਈ । ਸਤਿਲੋਕ ਕੀ ਹਦ ਪੁਨਿ ਆਈ ।
ਉਠਤ ਸੁਗੰਧ ਮਹਾਂ ਅਧਿਕਾਈ, ਜਾ ਕੋ ਵਾਰ ਨ ਪਾਰਾ ਹੈ ॥ 24 ॥
ਖੋੜਸ ਭਾਨੁ ਹੰਸ ਕੋ ਰੂਪਾ । ਬੀਨਾ ਸਤਿ ਧੁਨ ਬਜੈ ਅਨੂਪਾ ।
ਹੰਸਾ ਕਰਤ ਚੰਵਰ ਸਿਰ ਭੂਪਾ, ਸਤਿਪੁਰਸ਼ ਦਰਬਾਰਾ ਹੈ ॥ 25 ॥
ਕੋਟਿਨ ਭਾਨੁ ਉਦਯ ਜੋ ਹੋਈ । ਏਤੇ ਹੀ ਪੁਨਿ ਚੰਦ੍ਰ ਲਖੋਈ ।
ਪੁਰਸ਼ ਰੋਮ ਸਮ ਏਕ ਨ ਹੋਈ, ਐਸਾ ਪੁਰਸ਼ ਦੀਦਾਰਾ ਹੈ ॥ 26 ॥

Sri Satguru Jagjit Singh Ji eLibrary NamdhariElibrary@gmail.com

ਆਗੇ ਅਲਖ ਲੋਕ ਹੈ ਭਾਈ । ਅਲਖ ਪੁਰਸ਼ ਕੀ ਤਹਿਂ ਠਕੁਰਾਈ ।
ਅਰਬਨ ਸੂਰ ਰੋਮ ਸਮ ਨਾਹੀਂ, ਐਸਾ ਅਲਖ ਨਿਹਾਰਾ ਹੈ ॥ 27 ॥
ਤਾ ਪਰ ਅਗਮ ਮਹਲ ਇਕ ਸਾਜਾ । ਅਗਮ ਪੁਰਸ਼ ਤਾਹਿ ਕੋ ਰਾਜਾ ।
ਖਰਬਨ ਸੂਰ ਰੋਮ ਇਕ ਲਾਜਾ, ਐਸਾ ਅਗਮ ਅਪਾਰਾ ਹੈ ॥ 28 ॥
ਤਾ ਪਰ ਅਕਹ ਲੋਕ ਹੈ ਭਾਈ । ਪੁਰਸ਼ ਅਨਾਮੀ ਤਹਾਂ ਰਹਾਈ ॥
ਜੋ ਪਹੁੰਚੇ ਜਾਨੇਗੇ ਵਾਹੀ, ਕਹਨ ਸੁਨਨ ਸੇ ਨਿਆਰਾ ਹੈ ॥ 29 ॥
ਕਾਇਆ ਭੇਦ ਕੀਆ ਨਿਰਵਾਰਾ । ਯਹ ਸਭ ਰਚਨਾ ਪਿੰਡ ਮੰਝਾਰਾ ।
ਮਾਇਆ ਅਵਗਤਿ ਜਾਲ ਪਸਾਰਾ, ਸੋ ਕਾਰੀਗਰ ਭਾਰਾ ਹੈ ॥ 30 ॥
ਆਦਿ ਮਾਇਆ ਕੀਨ੍ਹੀ ਚਤੁਰਾਈ । ਝੂਠੀ ਬਾਜੀ ਪਿੰਡ ਦਿਖਾਈ ।
ਅਵਗਤਿ ਰਚਨਾ ਰਚੀ ਅੰਡ ਮਾਹੀਂ, ਤਾ ਕਾ ਪ੍ਰਤੀਬਿੰਬ ਡਾਰਾ ਹੈ ॥ 31 ॥
ਸ਼ਬਦ ਬਿਹੰਗਮ ਚਾਲ ਹਮਾਰੀ । ਕਹੈਂ ਕਬੀਰ ਸਤਿਗੁਰੂ ਦਈ ਤਾਰੀ ।
ਖੁਲ੍ਹੇ ਕਪਾਟ ਸ਼ਬਦ ਝਨਕਾਰੀ, ਪਿੰਡ ਅੰਡ ਕੇ ਪਾਰ ਸੋ ਦੇਸ ਹਮਾਰਾ ਹੈ ॥ 32॥

## ਸਤਿਸੰਗ ਦੇ ਬਚਨ

### ਕਰ ਨੈਨੋਂ ਦੀਦਾਰ ਮਹਲ ਮੇਂ ਪਿਆਰਾ ਹੈ ।

ਕਬੀਰ ਸਾਹਿਬ ਦਾ ਸ਼ਬਦ ਹੈ, ਆਪ ਫ਼ਰਮਾਉਂਦੇ ਨੇ ਕਿ ਇਹ ਜਿਹੜਾ ਸ਼ਰੀਰ ਹੈ, ਰੂਹ ਜਾਂ ਆਤਮਾ ਦੇ ਰਹਿਣ ਦਾ ਮਹੱਲ ਹੈ । ਫਿਰ ਕਹਿੰਦੇ ਨੇ ਕਿ ਈਸ਼ਰ-ਪਰਮੇਸ਼ਰ, ਬ੍ਰਹਮ-ਪਾਰਬ੍ਰਹਮ, ਖ਼ੁਦ ਖ਼ੁਦਾ ਇਹਦੇ ਅੰਦਰ ਹੈ, ਬਾਹਰੋਂ ਨਾ ਕਿਸੇ ਨੂੰ ਮਿਲਿਆ ਏ ਔਰ ਨਾ ਮਿਲੇਗਾ । ਬਾਹਰ ਕੀ ਹੈ ? ਕਾਗ਼ਜ਼, ਪੱਥਰ ਔਰ ਪਾਣੀ । ਤੀਰਥਾਂ ਵਿੱਚ ਪਾਣੀ ਹੈ, ਮੂਰਤਾਂ ਪੱਥਰ ਦੀਆਂ ਬਣੀਆਂ ਨੇ ਔਰ ਕਿਤਾਬਾਂ ਕਾਗ਼ਜ਼ ਦੀਆਂ ਨੇ, ਹੋਰ ਤਾਂ ਕੁਝ ਨਹੀਂ । ਲੇਕਿਨ ਜੋ ਵੇਦ-ਸ਼ਾਸਤਰ, ਗ੍ਰੰਥ-ਪੋਥੀਆਂ ਨੇ, ਇਹ ਸਾਰੇ ਨਾਮ ਦੀ ਮਹਿਮਾ ਕਰਦੇ ਨੇ । ਕਿਤਾਬਾਂ ਵਿੱਚ ਮਹਿਮਾ ਹੈ, ਨਾਮ ਯਾ ਈਸ਼ਵਰ ਖ਼ੁਦ ਨਹੀਂ, ਉਹ ਤਾਂ ਤੁਹਾਡੇ ਅੰਦਰ ਹੈ, ਉਹ ਜਦ ਭੀ ਮਿਲੇਗਾ ਆਪਣੇ ਅੰਦਰੋਂ ਮਿਲੇਗਾ, ਬਾਹਰੋਂ ਨਹੀਂ ।

ਅਬ ਕਹਿੰਦੇ ਨੇ ਕਿ ਤੁਸੀਂ ਇਸ ਸ਼ਰੀਰ ਰੂਪੀ ਮਹੱਲ ਵਿੱਚ ਦਾਖ਼ਲ ਹੋ ਜਾਉ, ਤੁਹਾਡਾ ਪਰਮੇਸ਼ਰ ਤੁਹਾਡੇ ਅੰਦਰ ਹੈ । ਅੰਦਰ ਅੱਖਾਂ ਥੀਂ ਉੱਪਰ ਚੜ੍ਹੋ, ਔਰ ਉਹਦੇ ਪ੍ਰਤੱਖ ਦੀਦਾਰ ਕਰੋ ।

Sri Satguru Jagjit Singh Ji eLibrary NamdhariElibrary@gmail.com

**ਕਾਮ ਕ੍ਰੋਧ ਮਦ ਲੋਭ ਬਿਸਾਰੋ । ਸੀਲ ਸੰਤੋਖ ਛਿਮਾ ਸਤ ਧਾਰੋ ॥**

ਕਹਿੰਦੇ ਨੇ ਅਗਰ ਅੰਦਰ ਜਾਣਾ ਹੈ ਤਾਂ ਪਹਿਲੇ ਇਹ ਚੀਜ਼ਾਂ ਛੱਡ ਦਿਉ। ਕਿਆ ? ਸਭ ਥੀਂ ਪਹਿਲੇ "ਕਾਮ" ਛੱਡ ਦਿਉ ਕਿਉਂਕਿ ਕਾਮੀ ਪੁਰਸ਼ ਅੰਦਰ ਨਹੀਂ ਜਾ ਸਕਦਾ । ਕਾਮ ਔਰ ਨਾਮ ਦੀ ਦੁਸ਼ਮਣੀ ਹੈ । ਜਿਸ ਹਿਰਦੇ ਵਿੱਚ ਕਾਮ ਹੈ, ਉੱਥੇ ਨਾਮ ਅਸਰ ਨਹੀਂ ਕਰਦਾ । ਕਾਮ ਵਿੱਚ ਰੂਹ ਨੀਚੇ ਗਿਰਦੀ ਏ ਔਰ ਕ੍ਰੋਧ ਵਿੱਚ ਫੈਲਦੀ ਏ । ਅਸੀਂ ਕੀ ਕਰਨਾ ਹੈ ? 'ਕਨਸੈਂਟ੍ਰੇਸ਼ਨ' ਜਾਂ ਇਕਾਗਰਤਾ ਨਾਲ ਰੂਹ ਨੂੰ ਸਮੇਟ ਕੇ ਉੱਪਰ ਲੈ ਜਾਣਾ ਹੈ, ਇਸ ਵਾਸਤੇ ਕ੍ਰੋਧ ਭੀ ਛੱਡ ਦਿਉ । ਅਗਰ ਅੰਹਕਾਰ ਹੈ ਤਾਂ ਭੀ ਰੂਹ ਅੰਦਰ ਨਹੀਂ ਜਾ ਸਕਦੀ । ਇਸੀ ਤਰ੍ਹਾਂ ਲੋਭ ਔਰ ਮੋਹ ਭੀ ਛੱਡ ਦਿਉ, ਕਿਉਂਕਿ ਇਹ ਭੀ ਰੂਹ ਦੇ ਅੰਦਰ ਜਾਣ ਵਿੱਚ ਹਾਰਜ ਹੁੰਦੇ ਨੇ, ਰੁਕਾਵਟ ਪਾਉਂਦੇ ਨੇ । ਫਿਰ ਕੀ ਕਰੋ ? ਕ੍ਰਾਮ ਦੀ ਜਗ੍ਹਾ ਲਓ 'ਸ਼ੀਲ', 'ਜਿੱਤਇੰਦਰੀ' ਹੋ ਜਾਓ । ਕ੍ਰੋਧ ਦੇ ਬਦਲੇ ਲਉ 'ਖਿਮਾਂ', ਲੋਭ ਦੇ ਬਦਲੇ ਲਉ 'ਕਨਾਇਤ' (ਸੰਤੋਖ), ਮੋਹ ਦੇ ਬਦਲੇ ਲਉ 'ਵਿਵੇਕ' । ਇਸੀ ਤਰ੍ਹਾਂ ਅਹੰਕਾਰ ਦੇ ਬਦਲੇ 'ਦੀਨਤਾ' ਲੈ ਲਉ । ਦੂਸਰੇ ਮਾਅਨਿਆਂ ਵਿੱਚ 'ਅਸੁਰੀ ਸੰਪਰਦਾ' ਛੱਡ ਦਿਉ ਔਰ 'ਦੈਵੀ ਸੰਪਰਦਾ' ਲੈ ਲਉ । ਕਿਆ ? ਜਿਹੜੀਆਂ ਮੁਆਫਕ ਤਾਕਤਾਂ ਨੇ ਉਹਨਾਂ ਨੂੰ ਲੈ ਲਉ ਔਰ ਜਿਹੜੀਆਂ ਮੁਖਾਲਫ਼ ਤਾਕਤਾਂ ਨੇ ਉਹਨਾਂ ਨੂੰ ਛੱਡ ਦਿਉ ।

**ਮਦਯ ਮਾਸ ਮਿਥਿਆ ਤਜਿ ਡਾਰੋ,**
**ਹੋ ਗਿਆਨ ਘੋੜੇ ਅਸਵਾਰ ਭਰਮ ਸੇ ਨਿਆਰਾ ਹੈ ॥**

ਕਹਿੰਦੇ ਨੇ ਸ਼ਰਾਬ ਛੱਡ ਦਿਉ, ਮਾਸ ਛੱਡ ਦਿਉ ਔਰ ਝੂਠ ਬੋਲਣਾ ਛੱਡ ਦਿਉ । ਇਹ ਤਿੰਨੇ ਚੀਜ਼ਾਂ ਛੱਡ ਕੇ ਫਿਰ ਅੰਦਰ ਵੜੋ । ਅਗਰ ਤਿੰਨਾਂ ਵਿੱਚੋਂ ਇੱਕ ਚੀਜ਼ ਭੀ ਹੈ ਤਾਂ ਰੂਹ ਅੰਦਰ ਨਹੀਂ ਵੜ ਸਕਦੀ।

**ਧੋਤੀ ਨੇਤੀ ਬਸਤੀ ਪਾਓ । ਆਸਨ ਪਦਮ ਜੁਗਤ ਸੇ ਲਾਓ ॥**

ਅੱਖਾਂ ਤੋਂ ਥੱਲੇ-ਥੱਲੇ ਸੰਤਾਂ ਦਾ ਆਪਣਾ ਮਾਰਗ ਨਹੀਂ । ਇਹ ਕਬੀਰ ਸਾਹਿਬ ਇਸ ਵਾਸਤੇ ਕਹਿੰਦੇ ਨੇ ਕਿ ਕੋਈ ਇਹ ਨਾ ਕਹੇ ਕਿ ਸੰਤ ਅੱਖਾਂ ਥੀਂ ਉੱਪਰ ਚਲੇ ਗਏ, ਥੱਲੇ ਦਾ ਇਹਨਾਂ ਨੂੰ ਪਤਾ ਈ ਨਹੀਂ—ਦੂਜੇ ਲਫ਼ਜ਼ਾਂ ਵਿੱਚ ਇਹ ਉੱਪਰ ਭੀ ਨਹੀਂ ਗਏ । ਗੁਰੂ ਨਾਨਕ ਸਾਹਿਬ ਔਰ ਹੋਰ-ਹੋਰ ਸੰਤਾਂ ਨੇ ਗ਼ੈਰ-ਜ਼ਰੂਰੀ ਸਮਝ ਕੇ ਨੀਚੇ ਦਾ ਹਾਲ ਨਹੀਂ ਕਹਿਆ, ਮਗਰ ਕਬੀਰ ਸਾਹਿਬ ਨੇ ਨੀਚੇ ਔਰ ਉੱਪਰ ਦੋਹਾਂ ਦਾ ਹਾਲ ਕਿਹਾ ਹੈ ।

Sri Satguru Jagjit Singh Ji eLibrary NamdhariElibrary@gmail.com

ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਨੀਚੇ ਦੇ ਆਸਣ ਕਰਨ ਵਾਲੇ ਮਹਾਤਮਾਂ ਨੀਚੇ ਚਲੇ ਜਾਂਦੇ ਹਨ ਔਰ ਆਪਣੇ ਸੇਵਕਾਂ ਨੂੰ ਭੀ ਨੀਚੇ ਲੈ ਜਾਂਦੇ ਨੇ। ਅਬ ਕਬੀਰ ਸਾਹਿਬ 'ਅਸ਼ਟਾਂਗ ਯੋਗ' ਦਾ ਹਾਲ ਬਿਆਨ ਕਰਦੇ ਨੇ। ਇਹਦੇ ਵਿੱਚ ਤਿੰਨ ਸਾਧਨ ਕੀਤੇ ਜਾਂਦੇ ਨੇ 'ਧੋਤੀ, ਬਸਤੀ ਔਰ ਨੇਤੀ'। ਧੋਤੀ ਵਿੱਚ ਤਿੰਨ ਉਂਗਲ ਚੌੜਾ ਮਲਮਲ ਦਾ ਕੱਪੜਾ ਲੈ ਕੇ ਪਾਣੀ ਵਿੱਚ ਭਿਉਂ ਕੇ ਨਿਗਲ ਜਾਂਦੇ ਨੇ, ਜਿਹੜਾ ਖਾਣਾ ਅਜੇ ਪਾਖਾਨਾ ਨਹੀਂ ਬਣਿਆ, ਬਲਕਿ ਅੰਤੜੀਆਂ ਵਿੱਚ ਲਗਾ ਹੋਇਆ ਏ, ਉਹ ਏਸ ਥੀਂ ਲਿਬੜ ਕੇ ਆ ਜਾਂਦਾ ਹੈ। ਬਸਤੀ ਕਹੋ ਯਾਂ 'ਅਨੀਮਾਂ' ਇਹਦੇ ਵਿੱਚ ਨੀਚੇ ਥੀਂ ਪਾਣੀ ਚੜ੍ਹਾ ਕੇ, ਉਹ ਖਾਣਾ ਜੋ ਪਾਖਾਨਾ ਬਣ ਚੁਕਾ ਹੈ, ਬਾਹਰ ਕੱਢ ਦੇਂਦੇ ਨੇ। ਅਬ ਅੰਦਰ ਕੋਈ ਮੈਲ ਨਹੀਂ ਰਹੀ। ਨੇਤੀ ? ਇੱਕ ਰੇਸ਼ਮ ਦਾ ਡੋਰਾ ਹੁੰਦਾ ਏ, ਉਸ ਨੂੰ ਮੋਮ ਲਗਾ ਲੈਂਦੇ ਨੇ, ਉਹ ਨੱਕ ਦੇ ਇੱਕ ਸੁਰਾਖ਼ ਥੀਂ ਚੜ੍ਹਾ ਕੇ (ਦਿਮਾਗ਼ ਥੀਂ ਫਿਰਾਂਦੇ ਹੋਏ) ਦੂਸਰੇ ਸੁਰਾਖ਼ ਥੀਂ ਕੱਢ ਲੈਂਦੇ ਨੇ। ਇਸ ਡੋਰੇ ਦੇ ਅਮਲ ਥੀਂ ਦਿਮਾਗ਼ ਦੇ ਅੰਦਰ ਜ਼ਰਾ ਭੀ ਮੈਲ ਨਹੀਂ ਰਹਿੰਦੀ, ਬਲਕਿ ਸਾਰੀ ਦੀ ਸਾਰੀ ਬਾਹਰ ਨਿਕਲ ਜਾਂਦੀ ਏ। ਇਸ ਥੀਂ ਸਿਰਫ਼ ਅੱਖਾਂ ਨੂੰ ਫ਼ਾਇਦਾ ਹੁੰਦਾ ਏ, ਹੋਰ ਕੁਛ ਨਹੀਂ !

ਅਬ ਯੋਗੀ ਪ੍ਰਾਣਾਯਾਮ ਸ਼ੁਰੂ ਕਰਦੇ ਨੇ, ਕਿਆ ? 'ਕੁੰਭਕ', 'ਪੂਰਕ', ਔਰ 'ਰੇਚਕ'। ਕੁੰਭਕ ਸਵਾਸ ਦਾ ਭਰਨਾ, ਪੂਰਕ ਠਹਿਰਾਨਾ ਔਰ ਰੇਚਕ ਖ਼ਾਲੀ ਕਰਨਾ ਹੈ। ਅਬ ਅੱਠ ਕਿਸਮ ਦਾ ਕੁੰਭਕ ਔਰ ਅੱਠ ਹੀ ਕਿਸਮ ਦਾ ਰੇਚਕ ਹੈ, ਇਹਨਾਂ ਦਾ ਆਪਣਾ-ਆਪਣਾ ਹਿਸਾਬ ਹੁੰਦਾ ਏ। ਫਿਰ ਇਹ ਵਧਾਂਦੇ ਚਲੇ ਜਾਂਦੇ ਨੇ, ਕਈ-ਕਈ ਘੰਟੇ ਤਕ ਸਾਹ ਨਹੀਂ ਲੈਂਦੇ।

**ਕੁੰਭਕ ਕਰ ਰੇਚਕ ਕਰਵਾਓ, ਪਹਿਲੇ ਮੂਲ ਸੁਧਾਰ ਕਾਰਜ ਹੋ ਸਾਰਾ ਹੈ ॥**

ਕਹਿੰਦੇ ਨੇ ਯੋਗੀ ਮੂਲ ਚੱਕਰ 'ਤੇ ਬੈਠ ਕੇ, ਪਦਮ ਆਸਣ ਲਗਾ ਕੇ, ਸਾਹ ਭਰਦੇ, ਠਹਿਰਾਂਦੇ ਔਰ ਖ਼ਾਲੀ ਕਰਦੇ ਨੇ। ਪਦਮ ਆਸਣ ਇਹ ਹੈ—ਇਕ ਪੈਰ ਚੁੱਕ ਕੇ ਦੂਸਰੀ ਰਾਨ (ਪੱਟ) 'ਤੇ ਔਰ ਦੂਸਰਾ ਪੈਰ ਚੁੱਕ ਕੇ ਇਸ ਰਾਨ 'ਤੇ ਰੱਖਕੇ ਆਲਤੀ-ਪਾਲਤੀ ਮਾਰ ਕੇ ਬੈਠ ਜਾਣਾ। ਫਿਰ ਤਵੱਜੁਹ (ਧਿਆਨ) ਕਿੱਥੇ ਰੱਖਦੇ ਨੇ ? ਮੂਲ-ਚੱਕਰ ਵਿੱਚ। 'ਮੂਲ-ਚੱਕਰ' ਗਣੇਸ਼-ਚੱਕਰ ਨੂੰ ਕਹਿੰਦੇ ਨੇ।

**ਮੂਲ ਕੰਵਲ ਦਲ ਚਤੁਰ ਬਖਾਨੋ। ਕਲਿੰਗ ਜਾਪ ਲਾਲ ਰੰਗ ਮਾਨੋ ॥**

Sri Satguru Jagjit Singh Ji eLibrary NamdhariElibrary@gmail.com

ਮੂਲ-ਚੱਕਰ ਜਾਂ ਗੁਦਾ ਚੱਕਰ, ਚਾਰ ਦਲ ਦਾ ਕੰਵਲ ਹੈ ਔਰ ਉਹਦਾ ਬਰਨ ਲਾਲ ਏ, ਕਿਆ, ਇੱਥੋਂ ਦੀ ਜਿਹੜੀ ਰੌਸ਼ਨੀ ਹੈ, ਉਹ ਲਾਲ ਹੈ ਔਰ ਜਿਹੜਾ ਦੇਵਤਾ ਯਾ ਮਾਲਕ ਏ, ਉਹ ਗਣੇਸ਼ ਹੈ।

**ਦੇਵ ਗਨੇਸ਼ ਤਹਿਂ ਰੂਪਾ ਥਾਨੋ, ਰਿੱਧ ਸਿੱਧ ਚੰਵਰ ਢੁਲਾਰਾ ਹੈ ॥**

ਜਦ ਮੂਲ-ਚੱਕਰ ਨੂੰ ਤੈਅ ਕਰ ਲਉ ਤਾਂ ਰਿੱਧੀਆਂ, ਸਿੱਧੀਆਂ, ਸ਼ਕਤੀਆਂ ਆ ਜਾਂਦੀਆਂ ਨੇ। ਹਿੰਦੂਆਂ ਵਿੱਚ ਇਹ ਜਿਹੜਾ ਕਹਿੰਦੇ ਨੇ ਕਿ ਪਹਿਲੇ ਗਣੇਸ਼ ਦੀ ਪੂਜਾ ਕਰ ਲਉ, ਇਹ ਮੁੱਖ ਪੂਜਾ ਹੈ, ਇਸ ਦੇ ਮਾਅਨੇ ਠੀਕ ਹਨ ਕਿ ਅਗਰ ਗਣੇਸ਼ ਦੀ ਪੂਜਾ ਕਰੋ ਤਾਂ ਮਨੋਰਥ ਸਿੱਧ (ਪੂਰੇ) ਹੋ ਜਾਂਦੇ ਨੇ। ਅਬ ਪੰਡਿਤ ਤਾਂ ਕਹਿੰਦੇ ਨੇ ਕਿ ਗਣੇਸ਼ ਦੀ ਪੂਜਾ ਕਰੋ; ਮਗਰ ਹੁੰਦਾ ਕੀ ਏ ? ਉਧਰ ਦੁਕਾਨ ਖੋਲ੍ਹਣੀ ਏ ਔਰ ਏਧਰ ਪੂਜਾ ਭੀ ਕਰਨੀ ਏ ! ਕੀ ਕਰਦੇ ਨੇ ? ਕਹਿੰਦੇ ਨੇ ਬੁਲਾਓ ਪੰਡਿਤ ਜੀ ਨੂੰ ! ਉਹ (ਪੰਡਿਤ ਜੀ) ਮੂਰਤਾਂ ਲੈ ਆਉਂਦੇ ਨੇ—ਜੇਕਰ ਮੂਰਤਾਂ ਨਾ ਲਿਆਉਣ ਤਾਂ ਗੁੜ ਦੀ ਡਲੀ 'ਤੇ ਧਾਗਾ ਲਪੇਟ ਲੈਂਦੇ ਨੇ। ਪੂਜਾ ਕੀਤੀ ਗਈ ! ਜਦ ਦੁਕਾਨ ਖੋਲ੍ਹੀ, ਉਹ ਚੱਲੀ ਨਾ, ਤਾਂ ਕਹਿੰਦੇ ਨੇ ਕਿ ਜੀ ! ਪੂਜਾ ਤਾਂ ਕੀਤੀ, ਮਗਰ ਬਣਿਆ ਕੁਝ ਨਹੀਂ। ਬਣੇ ਕੀ ? ਪੂਜਾ ਕੀਤੀ ਕਿ ਕੀ ਕੀਤਾ ? ਅਸਲੀ ਪੂਜਾ ਤਾਂ ਪ੍ਰਾਣਾਯਾਮ ਕਰ ਕੇ ਅੰਦਰ ਜਾਣਾ ਔਰ ਗਣੇਸ਼ ਜੀ ਦੇ ਦਰਸ਼ਨ ਕਰਨਾ ਸੀ। ਉਹ ਕੀਤਾ ਨਾ, ਫਿਰ ਮਿਲੇ ਕੀ ? ਗਣਪਤੀ ਦੇ ਦਰਸ਼ਨ ਕਰਨ ਥੀਂ ਰਿੱਧੀਆਂ-ਸਿੱਧੀਆਂ ਹਾਸਲ ਹੋ ਜਾਂਦੀਆਂ ਨੇ ਔਰ ਉਹਨਾਂ ਦੀ ਬਦੌਲਤ ਦੁਨੀਆਂ ਦੀਆਂ ਚੀਜ਼ਾਂ ਮਿਲ ਜਾਂਦੀਆਂ ਨੇ। ਇਹ ਜਿਹੜੀਆਂ ਰਿੱਧੀਆਂ-ਸਿੱਧੀਆਂ ਨੇ ਬਾਜ਼ਾਰ ਦੀਆਂ ਵੇਸਵਾਂ ਨੇ, ਕੰਜਰੀਆਂ ਨੇ। ਸੰਤ-ਮਤ ਵਾਲੇ ਏਧਰ ਨਹੀਂ ਜਾਂਦੇ। ਜਿਹੜੇ ਰਿੱਧੀਆਂ-ਸਿੱਧੀਆਂ ਵਾਲੇ ਮਹਾਤਮਾਂ ਨੇ, ਉਹਨਾਂ ਕੋਲ ਕੀ ਹੁੰਦਾ ਏ ? ਕੋਈ ਪੁੱਤਰ ਦੇਂਦਾ ਏ, ਕੋਈ ਧਨ ਦੇਂਦਾ ਏ, ਕੋਈ......। ਜਿਹੜੇ ਸੰਤਾਂ ਦੇ ਸਤਿ-ਸੰਗੀ ਨੇ ਉਹ ਇਹਨਾਂ ਚੀਜ਼ਾਂ ਨੂੰ ਨਹੀਂ ਛੇੜਦੇ, ਨਾ ਹੀ ਉਹ ਸੰਤਾਂ ਥੀਂ ਕਰਾਮਾਤਾਂ ਮੰਗਦੇ ਨੇ। ਸੰਤਾਂ ਥੀਂ ਕਰਾਮਾਤਾਂ ਮੰਗਣੀਆਂ ਬੇਵਕੂਫ਼ੀ ਏ।

**ਸਵਾਦ ਚੱਕਰ ਖਟ ਦਲ ਬਿਸਤਾਰੋ। ਬ੍ਰਹਮ ਸਾਵਿੱਤ੍ਰੀ ਰੂਪ ਨਿਹਾਰੋ ॥**

ਜਦ ਇਹ ਮੂਲ-ਚੱਕਰ ਤੈਅ ਹੋ ਜਾਂਦਾ ਏ ਤਾਂ ਆਉਂਦੇ ਹਨ ਇੰਦਰੀ ਚੱਕਰ ਵਿੱਚ। ਇਸ ਚੱਕਰ ਨੂੰ ਤੈਅ ਕਰਨ ਵਾਲਿਆਂ ਦਾ ਆਪਣਾ-ਆਪਣਾ ਹਿਸਾਬ ਹੁੰਦਾ ਏ। ਕੋਈ ਪੰਜਾਹ ਹਜ਼ਾਰ ਮਾਲਾ ਫੇਰਦਾ ਏ, ਕੋਈ ਇੱਕ ਲੱਖ,

Sri Satguru Jagjit Singh Ji eLibrary NamdhariElibrary@gmail.com

ਕਿਸੇ ਦਾ ਡੇਢ ਲੱਖ ਦਾ ਸਿਮਰਨ ਹੁੰਦਾ ਏ। ਅਬ ਕਹਿੰਦੇ ਨੇ ਕਿ ਸਵਾਦ ਚੱਕਰ ਦਾ ਰੰਗ ਸ਼ਾਮ ਜਾਂ ਨੀਲਾ ਹੈ। ਗਣੇਸ਼ ਚੱਕਰ ਵਿੱਚ ਪ੍ਰਿਥਵੀ ਦਾ ਤੱਤ ਸੀ, ਇਸ ਜਗ੍ਹਾ ਪਾਣੀ ਦਾ ਤੱਤ ਹੈ। ਇਹ ਛੇ ਦਲ ਦਾ ਕੰਵਲ ਹੈ। ਇਹਦੇ ਮਾਲਕ ਬ੍ਰਹਮਾ ਔਰ ਸਾਵਿੱਤ੍ਰੀ ਹਨ—ਜਿਸ ਬ੍ਰਹਮਾ ਨੂੰ ਮੁਸਲਮਾਨ 'ਮੈਕਾਈਲ' ਕਹਿੰਦੇ ਨੇ, ਜਿਹੜਾ ਦੁਨੀਆਂ ਨੂੰ ਪੈਦਾ ਕਰਦਾ ਏ।

**ਉਲਟਿ ਨਾਗਨੀ ਕਾ ਸਿਰ ਮਾਰੋ, ਤਹਾਂ ਸ਼ਬਦ ਓਂਕਾਰਾ ਹੈ ॥**

ਏਥੇ ਬੈਠ ਕੇ ਯੋਗੀ "ਓਂਗ—ਓਂਗ" ਦਾ ਜਾਪ ਕਰਦੇ ਨੇ ਲੇਕਿਨ ਉੱਥੇ ਉਹ ਓਂਗ ਸ਼ਬਦ ਨਹੀਂ, ਜਿਹੜੀ ਨਾਮ ਦੀ ਸ਼ਕਤੀ ਹੈ—ਬਲਕਿ ਉਹ ਇਹਨਾਂ ਛੇਆਂ ਚੱਕਰਾਂ ਵਿੱਚ ਹੀ ਨਹੀਂ। ਛੇ ਚੱਕਰਾਂ ਵਿੱਚ ਜਾਪ ਹੀ ਜ਼ਾਪ ਹੈ। ਇੱਥੇ ਇੱਕ ਰਗ ਜਾਂ ਨਾੜੀ ਹੈ, ਜਿਸ ਨੂੰ 'ਕੁੰਡਲਨੀ' ਕਹਿੰਦੇ ਨੇ। ਜੋਗੀ ਇਸ ਨੂੰ ਮੇਰੂ-ਡੰਡ, ਜਿਸ ਨੂੰ 'ਸਪਾਈਨਲ ਕਾਰਡ' ਜਾਂ ਰੀੜ੍ਹ ਦੀ ਹੱਡੀ ਭੀ ਕਹਿੰਦੇ ਨੇ, ਨਾਲ ਜੋੜਦੇ ਨੇ।

**ਨਾਭੀ ਅਸ਼ਟ ਕੰਵਲ ਦਲ ਸਾਜਾ। ਸੇਤ ਸਿੰਘਾਸਨ ਵਿਸ਼ਨੂੰ ਬਿਰਾਜਾ ॥**

ਨਾਭੀ ਵਿੱਚ ਅੱਠ ਦਲ ਦਾ ਕੰਵਲ ਹੈ, ਜਿਸ ਦਾ ਪ੍ਰਕਾਸ਼ ਸੁਫ਼ੇਦ ਹੈ ਔਰ ਉਸ ਦਾ ਮਾਲਕ ਵਿਸ਼ਨੂੰ ਹੈ। ਅਬ ਜਿਹੜੇ ਲੋਕ ਕਹਿੰਦੇ ਨੇ ਵਿਸ਼ਨੂੰ ਸ੍ਰਿਸ਼ਟੀ ਨੂੰ ਪਾਲਦਾ ਹੈ, ਠੀਕ ਪਾਲਦਾ ਹੈ। ਇਹਦਾ ਮਤਲਬ ਇਹ ਹੈ ਕਿ ਜੋ ਖਾਣਾ ਮਿਹਦੇ ਵਿੱਚ ਜਾਂਦਾ ਏ, ਉਹਦਾ ਰਸ ਨਿਕਲ ਕੇ ਤਾਕਤ ਬਣਦੀ ਏ। ਏਥੇ ਰਗਾਂ ਲੱਗੀਆਂ ਹੋਈਆਂ ਨੇ। ਕੋਈ ਰਗ ਹੱਥ ਨੂੰ ਜਾਂਦੀ ਏ, ਕੋਈ ਕੰਨ ਨੂੰ, ਕੋਈ ਨੱਕ ਨੂੰ ਜਾਂਦੀ ਏ, ਕੋਈ ਅੱਖ ਨੂੰ, ਕੋਈ ਕਿਤੇ, ਕੋਈ ਕਿਤੇ। ਉਹਨਾਂ ਦੇ ਜ਼ਰੀਏ ਸਾਰੇ ਸ਼ਰੀਰ ਨੂੰ ਤਾਕਤ ਪਹੁੰਚਦੀ ਏ। ਇਹ ਤਾਕਤ ਕਿੱਥੋਂ ਮਿਲਦੀ ਏ ? ਨਾਭੀਂ ਥੀਂ, ਵਿਸ਼ਨੂੰ ਥੀਂ ! ਸੋ ਇਹ ਵਿਸ਼ਨੂੰ ਸਾਡੀ ਸੇਵਾ ਵਾਸਤੇ ਹੈ। ਅਗਰ ਮੁਸਲਮਾਨ ਨਹੀਂ ਪੂਜਦੇ ਤਾਂ ਕੀ ਉਹ ਸੇਵਾ ਨਹੀਂ ਕਰਦਾ ? ਅਗਰ ਈਸਾਈ ਨਹੀਂ ਪੂਜਦੇ ਤਾਂ ਕੀ ਉਹ ਸੇਵਾ ਨਹੀਂ ਕਰਦਾ ? ਜ਼ਰੂਰ ਕਰਦਾ ਏ। ਆਤਮਾ ਏਥੇ (ਦੋਹਾਂ ਅੱਖਾਂ ਦੇ ਪਿੱਛੇ) ਬੈਠਾ ਏ ਔਰ ਇਹ ਵਿਸ਼ਨੂੰ ਬਹੁਤ ਨੀਚੇ ਬੈਠਾ ਏ। ਨਾਮ ਤਾਂ ਰੱਖਿਆ ਏ 'ਰੱਬੀ-ਗਿਆਨ' ਮਗਰ ਫਸਾ ਦਿੱਤਾ ਨੀਚੇ ਦੇ ਕੰਵਲਾਂ ਵਿੱਚ :

ਬਰ ਅਕਸ ਨਿਹਾਦ ਨਾਮ ਜੰਗੀ ਕਾਫ਼ਰ ॥

Sri Satguru Jagjit Singh Ji eLibrary NamdhariElibrary@gmail.com

ਕਿਆ ? ਰੰਗ ਦਾ ਕਾਲਾ ਏ, ਮਗਰ ਕਹਿੰਦਾ ਏ ਕਿ ਮੈਂ ਗੋਰਾ ਹਾਂ, ਚਿੱਟਾ ਹਾਂ ।

**ਹਿਰਿੰਗ ਜਾਪ ਤਾਸੁ ਮੁਖ ਗਾਜਾ, ਲਛਮੀ ਸ਼ਿਵ ਆਧਾਰਾ ਹੈ ॥**

ਨਾਭੀ ਦਾ ਕੰਵਲ ਕਿੱਥੋਂ ਤਾਕਤ ਲੈਂਦਾ ਏ ? ਹਿਰਦੇ ਕੰਵਲ ਥੀਂ । ਹਿਰਦੇ ਕੰਵਲ ਦਾ ਮਾਲਕ ਕੌਣ ਹੈ ? ਸ਼ਿਵ ਔਰ ਪਾਰਬਤੀ । ਇਨਸਾਨ ਉਲਟਾ ਦਰੱਖ਼ਤ ਏ । ਇਸ ਦੀ ਜੜ੍ਹ ਕੌਣ ਏ ? 'ਦਿਮਾਗ਼' । ਆਦਮੀ ਦੀ ਰੂਹ ਦਿਮਾਗ਼ ਥੀਂ ਉੱਤਰ ਕੇ ਸਾਰੇ ਬਦਨ ਵਿੱਚ ਫੈਲਦੀ ਏ ਔਰ ਫਿਰ ਅਭਿਆਸ ਦਵਾਰਾ ਸਿਮਟ ਕੇ ਦਿਮਾਗ਼ ਵਿੱਚ ਚਲੀ ਜਾਂਦੀ ਏ । ਨਾਭੀ ਦਾ ਚੱਕਰ ਸ਼ਿਵ ਜੀ ਔਰ ਪਾਰਬਤੀ ਥੀਂ ਤਾਕਤ ਲੈਂਦਾ ਏ ।

**ਦਵਾਦਸ ਕੰਵਲ ਹਿਰਦੇ ਕੇ ਮਾਹੀਂ । ਜੰਗ ਗੌਰ ਸ਼ਿਵ ਧਿਆਨ ਲਗਾਈ ॥**

ਹਿਰਦੇ ਵਿੱਚ ਬਾਰਾਂ ਦਲ ਦਾ ਕੰਵਲ ਹੈ, ਇਹ 'ਪਰਾਣਾਂ' ਦਾ ਭੰਡਾਰ ਹੈ, ਇੱਥੇ ਸ਼ਿਵ ਰਹਿੰਦਾ ਏ । ਜਿਸ ਤਰ੍ਹਾਂ ਗਣੇਸ਼ ਪ੍ਰਿਥਵੀ ਦੇ ਤੱਤ ਦਾ ਮਾਲਕ ਹੈ ਔਰ ਬ੍ਰਹਮਾ ਪਾਣੀ ਦੇ ਤੱਤ ਦਾ ਮਾਲਕ ਹੈ, ਇਸੀ ਤਰ੍ਹਾਂ ਸ਼ਿਵ ਪਰਾਣਾਂ ਦੇ ਭੰਡਾਰ ਦਾ ਮਾਲਕ ਹੈ ।

**ਸੋਹੰ ਸ਼ਬਦ ਤਹਾਂ ਧੁਨ ਛਾਈ, ਗਨ ਕਰੈਂ ਜੈ ਜੈ ਕਾਰਾ ਹੈ ॥**

ਕਹਿੰਦੇ ਨੇ ਇਸ ਜਗ੍ਹਾ ਬੈਠ ਕੇ ਜੋਗੀ 'ਸੋਹੰ-ਸੋਹੰ' ਦਾ ਜਾਪ ਕਰਦੇ ਨੇ, ਵੇਦਾਂਤੀ ਭੀ 'ਸੋਹੰ-ਸੋਹੰ' ਦਾ ਜਾਪ ਕਰਦੇ ਨੇ । ਇਹਨੂੰ ਸੋਹੰ ਦਾ ਜਾਪ ਕਹਿੰਦੇ ਨੇ, ਭਾਵ 'ਓਂਗ' ਔਰ 'ਸੋਹੰ' ਦਾ ਜਾਪ ਕਰਨਾ । ਮੈਂ ਭੀ ਸਵਾਸਾ-ਸੋਹੰ ਦਾ ਜਾਪ ਕਰਦਾ ਰਿਹਾ ਹਾਂ । ਇਹਦੇ ਕਰਨ ਥੀਂ ਦਿਮਾਗ਼ ਵਿੱਚ ਖ਼ੁਸ਼ਕੀ ਪੈਦਾ ਹੋ ਜਾਂਦੀ ਏ ।

**ਖੋੜਸ ਕੰਵਲ ਕੰਠ ਕੇ ਮਾਹੀਂ । ਤੇਹਿ ਮਧ ਬਸੇ ਅਵਿਦਿਆ ਬਾਈ ॥**

ਕੰਠ ਵਿੱਚ ਸੋਲ੍ਹਾਂ ਦਲ ਦਾ ਕੰਵਲ ਏ । ਇਸ ਦੀ ਮਾਲਕ 'ਅਸ਼ਟੰਗੀ' ਕਿਆ, ਸ਼ਕਤੀ ਏ । ਇਹ ਬ੍ਰਹਮਾ, ਵਿਸ਼ਨੂੰ ਸ਼ਿਵ ਦੀ ਮਾਂ ਹੈ । ਇਹ ਤਿੰਨੇ ਇਸ ਥੀਂ ਤਾਕਤ ਲੈਂਦੇ ਨੇ । ਬ੍ਰਹਮਾ ਵਿਸ਼ਨੂੰ ਥੀਂ ਤਾਕਤ ਲੈਂਦਾ ਏ, ਵਿਸ਼ਨੂੰ ਸ਼ਿਵ ਥੀਂ ਔਰ ਸ਼ਿਵ ਅਸ਼ਟੰਗੀ ਥੀਂ । ਇਸ ਤਰ੍ਹਾਂ ਇਹ ਤਿੰਨੇ ਹੀ ਅਸ਼ਟੰਗੀ ਥੀਂ ਤਾਕਤ ਲੈਂਦੇ ਨੇ ।

**ਹਰਿ ਹਰ ਬ੍ਰਹਮਾ ਚੰਵਰ ਢੁਰਾਈ, ਜਹਿੰ ਸ਼ਿਰਿੰਗ ਨਾਮ ਉਚਾਰਾ ਹੈ ॥**

ਹਰ ਵਿਸ਼ਨੂੰ ਇਸ ਥੀਂ ਤਾਕਤ ਲੈਂਦੇ ਨੇ ਔਰ ਚੰਵਰ

Sri Satguru Jagjit Singh Ji eLibrary NamdhariElibrary@gmail.com

ਕਰਦੇ ਨੇ। ਇਹ ਨੂੰ ਅਸ਼ਟੰਗੀ ਦੇਵੀ ਕਹਿੰਦੇ ਨੇ। ਏਥੇ ਦਾ ਜਾਪ 'ਸ਼ਿਰਿੰਗ' ਹੈ।

**ਤਾ ਪਰ ਕੰਜ ਕੰਵਲ ਹੈ ਭਾਈ। ਬਗ ਭੌਰਾ ਦੁਇ ਰੂਪ ਲਖਾਈ ॥**
**ਨਿਜ ਮਨ ਕਰਤ ਤਹਾਂ ਠਕੁਰਾਈ, ਸੋ ਨੈਨਨ ਪਿਛਵਾਰਾ ਹੈ ॥**

ਦੋਹਾਂ ਅੱਖਾਂ ਦੇ ਦਰਮਿਆਨ ਕੰਜ-ਕੰਵਲ ਹੈ, ਇਸ ਨੂੰ ਅਸੀਂ 'ਦਿਭੱਯ-ਚਕਸ਼ੂ' ਕਹਿੰਦੇ ਹਾਂ। ਇੱਥੇ ਮਨ ਔਰ ਆਤਮਾ ਰਹਿੰਦੇ ਹਨ, ਮਗਰ ਏਥੇ ਮਨ ਔਰ ਆਤਮਾ ਜੁੜੇ ਹੋਏ ਨੇ। ਇੱਥੇ ਆਤਮਾ ਪੜਦਿਆਂ ਵਿੱਚ ਢੱਕਿਆ ਹੋਇਆ ਹੈ। ਇਸ ਥੀਂ ਥੱਲੇ-ਥੱਲੇ ਜੋਗੀਆਂ ਦਾ ਮਾਰਗ ਹੈ। ਇਸੀ ਵਾਸਤੇ ਸੰਤ ਆਪਣੇ ਤਾਲਬਾਂ ਭਾਵ ਸ਼ਿਸ਼ਾਂ ਨੂੰ ਇਸ ਥੀਂ ਨੀਚੇ ਨਹੀਂ ਲਿਜਾਂਦੇ। ਇੱਕ ਤਾਂ ਇਸ ਥੀਂ ਨੀਚੇ ਕੁਛ ਕੀਮਤੀ ਜੌਹਰ (ਤੱਤ) ਹੈ ਨਹੀਂ, ਦੂਸਰੇ ਕਾਫ਼ੀ ਸਾਲ ਲੱਗ ਜਾਂਦੇ ਨੇ। ਫ਼ੀ ਜ਼ਮਾਨਾ ਇਤਨੀ ਉਮਰ ਹੈ ਨਹੀਂ ਔਰ ਨਾ ਕੋਈ ਇਤਨਾ ਵਕਤ ਦੇ ਸਕਦਾ ਏ। ਤੀਸਰੇ ਇਹਦੇ ਵਿੱਚ ਖ਼ਿਆਲ ਨਹੀਂ ਲੱਗਦਾ, ਅਗਰ ਲੱਗਦਾ ਹੈ ਤਾਂ ਬੜੀ ਦੇਰ ਨਾਲ। ਚੌਥੇ ਅਗਰ ਖ਼ਿਆਲ ਲੱਗ ਭੀ ਜਾਏ, ਤਾਂ ਫਿਰ ਵਾਪਸ ਆਉਣਾ ਮੁਸ਼ਕਿਲ ਹੋ ਜਾਂਦਾ ਏ। ਬਰਅਕਸ ਇਸ ਦੇ ਸੰਤ-ਮਤ ਵਿੱਚ ਆਸਾਨੀ ਹੈ। ਇੱਕ ਮਿੰਟ ਵਿੱਚ ਜਾਓ ਔਰ ਦੂਸਰੇ ਮਿੰਟ ਵਿੱਚ ਆ ਜਾਓ। ਮਗਰ ਕਦੋਂ ? ਜਦ ਸਿਮਰਨ ਦਾ 'ਕੋਰਸ' ਮੁਕੰਮਲ ਹੋ ਜਾਏ—ਕੁਛ ਤਕਲੀਫ਼ ਨਹੀਂ ਹੁੰਦੀ।

ਸਾਡੇ ਇਸਤਰੀਆਂ ਔਰ ਪੁਰਸ਼ਾਂ ਦਾ ਜਦ ਖ਼ਿਆਲ ਸਿਮਟ ਜਾਂਦਾ ਏ ਤਾਂ ਉਹਨਾਂ ਦੇ ਸੰਬੰਧੀਆਂ ਯਾ ਸਾਥੀਆਂ ਦੇ ਪੁੱਛਣ ਤੇ ਮੈਂ ਕਹਿੰਦਾ ਹਾਂ ਕਿ ਇਹਨਾਂ ਨੂੰ ਪਏ ਰਹਿਣ ਦਿਓ, ਘੰਟੇ ਦੋ ਘੰਟੇ ਥੀਂ ਬਾਅਦ ਖ਼ੁਦ ਹੀ ਉੱਠ ਬੈਠਣਗੇ; ਅਗਰ ਨਾ ਉੱਠਣ ਤਾਂ ਗਰਦਨ ਦਿਆਂ ਪੱਠਿਆਂ ਨੂੰ ਮਲ ਦਿਓ, ਫਿਰ ਫ਼ੌਰਨ ਉੱਠ ਬੈਠਣਗੇ। ਮਗਰ ਪ੍ਰਾਣਾਯਾਮ ਵਿੱਚ ਇਹ ਬੜੀ ਭਾਰੀ ਤਕਲੀਫ਼ ਹੈ ਕਿ ਅਗਰ ਅਭਿਆਸੀ ਦਾ ਖ਼ਿਆਲ ਲੱਗ ਜਾਏ ਤਾਂ ਫੇਰ ਵਾਪਸ ਆਉਣਾ ਮੁਸ਼ਕਿਲ ਹੋ ਜਾਂਦਾ ਏ। ਅਬ ਕਹਿੰਦੇ ਨੇ ਕਿ ਦੋਹਾਂ ਅੱਖਾਂ ਦੇ ਦਰ-ਮਿਆਨ ਜਿਹੜਾ ਸਥਾਨ ਹੈ ਉਹਨੂੰ 'ਅਸ਼ਟ-ਦਲ-ਕੰਵਲ' ਭੀ ਕਹਿੰਦੇ ਨੇ।

**ਕੰਵਲਨ ਭੇਦ ਕੀਆ ਨਿਰਵਾਰਾ। ਯਹ ਸਭ ਰਚਨਾ ਪਿੰਡ ਮੰਝਾਰਾ ॥**

ਸ਼ਰੀਰ ਦੇ ਚਾਰ ਹਿੱਸੇ ਨੇ ਪਿੰਡ, ਅੰਡ, ਬ੍ਰਹਿਮੰਡ ਔਰ ਸੱਚਖੰਡ। ਏਥੋਂ (ਦੋਹਾਂ ਅੱਖਾਂ) ਤਕ ਪਿੰਡ ਹੈ, ਇਸ ਥੀਂ ਉੱਪਰ ਅੰਡ, ਬ੍ਰਹਿਮੰਡ ਔਰ ਸੱਚ-ਖੰਡ ਏ। ਬ੍ਰਹਮ ਤਕ ਪ੍ਰਲਯ ਜਾਂਦੀ ਏ ਔਰ ਸੋਹੰ ਤਕ ਮਹਾਂ-ਪ੍ਰਲਯ ਜਾਂਦੀ

Sri Satguru Jagjit Singh Ji eLibrary NamdhariElibrary@gmail.com

ਏ। ਸੱਚਖੰਡ ਉਹ ਦੇਸ ਹੈ ਜਿੱਥੇ ਨਾ ਪ੍ਰਲਯ ਜਾਂਦੀ ਏ, ਨਾ ਮਹਾਂ-ਪ੍ਰਲਯ। ਜਿਹੜੀ ਬ੍ਰਹਮ ਦੀ ਮੁਕਤੀ ਏ ਉਹ ਬੇਸ਼ਕ ਜੁਗਾਂ ਪਰਯੰਤ ਹੈ ਮਗਰ ਕੀ ਹੋਇਆ ਜੇਕਰ ਲੱਖਾਂ ਸਾਲਾਂ ਬਾਅਦ ਭੀ ਆਉਣਾ ਪਿਆ। ਬਰਖ਼ਲਾਫ਼ ਇਸ ਦੇ ਜਿਹੜੀ ਸੰਤਾਂ ਦੀ ਮੁਕਤੀ ਏ, ਉਹ ਹਮੇਸ਼ਾ ਵਾਸਤੇ ਹੈ। ਇਸੀ ਵਾਸਤੇ ਸੰਤ ਉਸ ਮੁਕਤੀ ਨੂੰ ਮੰਗਦੇ ਔਰ ਆਪਣੇ ਸੇਵਕਾਂ ਨੂੰ ਭੀ ਦਿਲਾਂਦੇ ਹਨ। ਜਿਹੜੇ ਛੇ ਚੱਕਰ ਨੇ, ਇਹ ਪਿੰਡ ਦੇਸ ਵਿੱਚ ਨੇ। ਅਬ ਕਬੀਰ ਸਾਹਿਬ ਉੱਪਰ ਦਾ, ਭਾਵ ਆਪਣਾ ਮਤ ਬਿਆਨ ਕਰਦੇ ਨੇ।

**ਸਤਿਸੰਗ ਕਰ ਸਤਿਗੁਰੁ ਸਿਰ ਧਾਰਾ, ਵਹ ਸਤਿਨਾਮ ਉਚਾਰਾ ਹੈ ॥**

ਜਦ ਅਸੀਂ ਸਤਿਗੁਰ ਦੀ ਸੁਹਬਤ ਵਿੱਚ ਗਏ, ਉਸ ਨੇ ਦੱਸਿਆ ਕਿ ਤੁਹਾਡਾ ਦੇਸ ਸੱਚਖੰਡ ਹੈ। ਅਬ ਯੋਗੀਆਂ ਦੀ ਆਖ਼ਰੀ ਹੱਦ ਏਥੋਂ (ਛੇਵੇਂ ਚੱਕਰ) ਤਕ ਹੈ। ਕੋਈ-ਕੋਈ ਯੋਗੀਸ਼ਵਰ ਬ੍ਰਹਮ ਤਕ ਗਿਆ ਏ। ਸੋ ਜਿਹੜੀ ਯੋਗੀਆਂ ਦੀ ਆਖ਼ਰੀ ਹੱਦ ਏ, ਉੱਥੋਂ ਸਾਡੀ ਸੰਤ-ਮਤ ਦੀ ਹੱਦ ਸ਼ੁਰੂ ਹੁੰਦੀ ਏ। ਸਾਡੀਆਂ ਪੰਜ ਮੰਜ਼ਿਲਾਂ ਉੱਪਰ ਹਨ। ਇੱਥੇ ਪਿੰਡ ਦੇਸ ਵਿੱਚ ਸਥੂਲ ਸ਼ਰੀਰ ਔਰ ਸਥੂਲ ਮਾਇਆ ਹੈ। 'ਸਹੰਸ-ਦਲ-ਕੰਵਲ' ਵਿੱਚ ਸੂਖਮ ਸ਼ਰੀਰ ਔਰ ਸੂਖਮ ਮਾਇਆ ਹੈ। 'ਬ੍ਰਹਮ' ਵਿੱਚ ਕਾਰਨ ਸ਼ਰੀਰ ਔਰ ਕਾਰਨ ਮਾਇਆ ਹੈ। 'ਭੰਵਰ ਗੁਫਾ' ਤਕ ਮਨ ਸੂਖਮ, ਮਹਾਂ ਸੂਖਮ ਹੋ ਜਾਂਦਾ ਹੈ ਮਗਰ ਵੱਸ ਤਾਂ ਨਹੀਂ ਆਉਂਦਾ—ਫਿਰ ਨੀਚੇ ਗਿਰਾ ਦੇਂਦਾ ਏ, ਧੋਖਾ ਦੇ ਦੇਂਦਾ ਏ। ਸਤਿਗੁਰ ਦਾ ਉਪਦੇਸ਼ ਹੈ ਕਿ ਇਸ ਭੰਵਰ ਗੁਫਾ ਥੀਂ ਉੱਪਰ ਆ ਜਾਓ।

**ਆਂਖ ਕਾਨ ਮੁਖ ਬੰਦ ਕਰਾਓ। ਅਨਹਦ ਝਿੰਗਾ ਸ਼ਬਦ ਸੁਨਾਓ ॥**

ਸੰਤਾਂ ਦਾ ਮਤ ਇਹ ਹੈ ਕਿ ਜਦ ਏਥੇ ਦੋਹਾਂ ਅੱਖਾਂ ਦੇ ਦਰਮਿਆਨ ਬੈਠ ਕੇ ਅਭਿਆਸ ਕਰੋਗੇ ਤਾਂ ਸਾਰੀ ਚੇਤਨ ਸੱਤਿਆ ਵਜੂਦ ਥੀਂ ਨਿਕਲ ਕੇ ਉੱਪਰ ਦਿਮਾਗ਼ ਵਿੱਚ ਆ ਜਾਏਗੀ, ਦੇਹਿ ਮੁਰਦਾ ਹੋ ਜਾਏਗੀ। ਅਸੀਂ ਪਰਾਣਾਂ ਨੂੰ ਨਹੀਂ ਲੈਣਾ, ਯੋਗੀਆਂ ਨੇ ਲਿਆ ਏ। ਮਨ ਔਰ ਆਤਮਾ ਤਾਂ ਅੱਗੇ ਹੀ ਜੁੜੇ ਹੋਏ ਨੇ, ਯੋਗੀਆਂ ਨੇ ਨਾਲ ਪਰਾਣਾਂ ਨੂੰ ਭੀ ਲੈ ਲਿਆ ; ਮਗਰ ਪਰਾਣ 'ਚਿਦਾਕਾਸ਼' ਥੀਂ ਅੱਗੇ ਨਹੀਂ ਜਾਂਦੇ। ਪਰਾਣ ਆਪਣਾ ਕੰਮ ਕਰਨ ; ਅਸੀਂ ਉਹਨਾਂ ਨੂੰ ਛੱਡ ਦੇਣਾ ਹੈ। ਅਗਰ ਅਸੀਂ ਇਸ ਤਰ੍ਹਾਂ ਅੱਖਾਂ ਬੰਦ ਕਰ ਕੇ ਬੈਠ ਜਾਈਏ ਤਾਂ ਸਾਡਾ ਦੁਨੀਆਂ ਨਾਲ ਕੀ ਤਅੱਲੁਕ ਹੈ ? ਕੋਈ ਨਹੀਂ। ਇਹ ਵਜੂਦ ਇੱਕ ਮਿੱਟੀ ਦੀ ਢੇਰੀ ਹੈ, ਇਸ ਥੀਂ ਜ਼ਿਆਦਾ ਤਾਂ

Sri Satguru Jagjit Singh Ji eLibrary NamdhariElibrary@gmail.com

ਨਹੀਂ। ਜਦ ਅੱਖ ਖੋਲ੍ਹੀ ਤਾਂ ਦੁਨੀਆਂ ਨਾਲ ਤਅੱਲੁਕ ਪੈਦਾ ਹੋ ਗਿਆ। ਜ਼ਬਾਨ ਖੋਲ੍ਹੀ ਤਾਂ ਬੋਲੇ, ਕੰਨ ਖੋਲ੍ਹੇ ਤਾਂ ਸੁਣਨਾ ਪਿਆ। ਅਬ ਕਹਿੰਦੇ ਨੇ ਅੱਖਾਂ ਦੀ ਤਵੱਜੋ, ਕੰਨਾਂ ਦੀ ਤਵੱਜੋ ਔਰ ਬੋਲਣ ਦੀ ਤਵੱਜੋ ਤਿੰਨਾਂ ਨੂੰ ਕੱਟ ਦਿਉ। ਜਿਹੜੀਆਂ ਤਾਕਤਾਂ ਬਾਹਰ ਜਾਂਦੀਆਂ ਨੇ, ਉਹਨਾਂ ਨੂੰ ਅੰਦਰ ਲੈ ਆਓ ਔਰ ਅਨਹਦ ਸ਼ਬਦ ਨੂੰ ਸੁਣੋ ਜੋ ਸਤਿਗੁਰ ਦੱਸਦਾ ਹੈ।

**ਦੋਨੋਂ ਤਿਲ ਇਕ ਤਾਰ ਮਿਲਾਓ, ਤਬ ਦੇਖੋ ਗੁਲ਼ਜ਼ਾਰਾ ਹੈ ॥**

ਇਹ ਸਾਡੀਆਂ ਦੋ ਅੱਖਾਂ ਇਸ ਤਰ੍ਹਾਂ ( ○ ○ ) ਹਨ ਜਦ ਅਸੀਂ ਅਭਿਆਸ ਕਰਾਂਗੇ, ਦੋਹਾਂ ਅੱਖਾਂ ਦੀ ਜੋਤ ਤੀਸਰੀ ਅੱਖ ਵਿੱਚ ○0○ ਆ ਜਾਏਗੀ। ਕਈ ਅਸਲੀਅਤ ਤੋਂ ਬੇਖ਼ਬਰ ਮਜ਼੍ਹਬਾਂ ਵਾਲੇ ਅੱਖ ਦੀ ਰੌਸ਼ਨੀ ਨੂੰ ਦੇਖਦੇ ਹਨ। ਗੀਤਾ ਵਿੱਚ ਸ੍ਰੀ ਕ੍ਰਿਸ਼ਨ ਭਗਵਾਨ ਜੀ ਕਹਿੰਦੇ ਨੇ ਕਿ ਨਾਸਕਾ ਦੇ ਉਗਰ-ਭਾਵ ਦੇਖੋ, ਰੌਸ਼ਨੀ ਆ ਜਾਵੇਗੀ। ਲੇਕਿਨ ਉਸ ਨੇ ਰਾਹਨੁਮਾਈ ਨਹੀਂ ਕਰਨੀ। ਕਈ ਸਤਿਸੰਗੀਆਂ ਨੂੰ ਆਪਣੀ ਸ਼ਕਲ ਦਿਖਾਈ ਦੇਂਦੀ ਏ। ਮੈਂ ਕਹਿੰਦਾ ਹਾਂ ਕਿ ਖ਼ਬਰਦਾਰ! ਉਹਦਾ ਧਿਆਨ ਨਹੀਂ ਕਰਨਾ। ਉਹ ਆਪਣਾ ਸਰੂਪ ਬੜੀ ਰੌਸ਼ਨੀ ਦੇਂਦਾ ਏ, ਜਿਹੜਾ ਦੇਖਦਾ ਏ, ਕਹਿ ਉਠਦਾ ਏ—'ਅਹੰ ਬ੍ਰਹਮ ਅਸਮੀ', ਕਿਆ? ਮੈਂ ਬ੍ਰਹਮ ਹਾਂ ਔਰ ਉੱਥੇ ਹੀ ਰਹਿ ਜਾਂਦਾ ਏ।

ਵੇਦਾਂਤੀ ਇੱਥੇ ਹੀ ਖ਼ਤਮ ਹੋ ਜਾਂਦੇ ਨੇ ਔਰ ਉੱਪਰ ਨਹੀਂ ਜਾਂਦੇ। ਕੋਈ-ਕੋਈ ਬ੍ਰਹਮ ਤਕ ਗਿਆ, ਮਗਰ ਕਹਿ ਉਠਿਆ—'ਅਹੰ ਬ੍ਰਹਮ ਅਸਮੀ।' ਵੇਦਾਂਤ ਦੇ ਤਿੰਨੇ ਸਟੇਸ਼ਨ ਹਨ—ਨੇਤਰ, ਹਿਰਦਾ ਔਰ ਕੰਠ। ਵੇਦਾਂਤੀ ਤਾਂ ਸੂਖਮ ਦੇਸ ਸਹੰਸ-ਦਲ-ਕੰਵਲ ਵਿੱਚ ਭੀ ਨਹੀਂ ਗਏ, ਮਗਰ ਕਹਿੰਦੇ ਨੇ ਕਿ ਅਸੀਂ ਬ੍ਰਹਮ ਹਾਂ, ਸਾਡੇ ਸਿਵਾ ਹੋਰ ਕੁਝ ਨਹੀਂ! ਮਿਸਾਲ ਦੇ ਤੌਰ 'ਤੇ ਇੱਕ ਮਜ਼ਦੂਰ ਕਹਿੰਦਾ ਏ ਕਿ ਮੈਂ ਬਾਦਸ਼ਾਹ ਹਾਂ, ਤਾਂ ਉਸ ਨੇ ਬਾਦਸ਼ਾਹ ਬਣ ਤਾਂ ਨਹੀਂ ਜਾਣਾ। ਇਸੀ ਤਰ੍ਹਾਂ ਬ੍ਰਹਮ ਕਹਿਣ ਥੀਂ ਆਦਮੀ ਬ੍ਰਹਮ ਤਾਂ ਨਹੀਂ ਹੋ ਸਕਦਾ। ਜਿਹੜੇ ਵਿਆਸ, ਵਸ਼ਿਸ਼ਟ ਜੈਸੇ ਯੋਗੀਸ਼ਵਰ ਗਿਆਨੀ ਹੋਏ ਨੇ, ਉਹਨਾਂ ਲੋਕਾਂ ਦੀ ਚੜ੍ਹਾਈ ਸੀ, ਬਰਖ਼ਿਲਾਫ਼ ਇਸ ਦੇ ਅੱਜ-ਕਲ੍ਹ ਜਿਹੜਾ ਨਵੀਨ ਵੇਦਾਂਤ ਏ, ਉਹ ਤਾਂ ਜ਼ਬਾਨੀ ਏ, ਨਾ ਅਭਿਆਸ ਕਰਦੇ ਨੇ, ਨਾ ਚੜ੍ਹਾਈ ਏ। ਮਨ ਨੂੰ ਤਾਂ ਕਾਬੂ ਨਹੀਂ ਕਰਦੇ, ਜ਼ਬਾਨੀ ਕਹਿ ਦਿੱਤਾ—ਅਸੀਂ ਭੀ ਬ੍ਰਹਮ, ਤੁਸੀਂ ਭੀ ਬ੍ਰਹਮ! ਸੋ ਕਹਿੰਦੇ ਨੇ ਜਦ ਦੋਹਾਂ ਅੱਖਾਂ ਦੀ ਰੌਸ਼ਨੀ ਤੀਸਰੀ ਅੱਖ ਵਿੱਚ ਆ ਜਾਏਗੀ, ਤਾਂ ਅੰਦਰ ਰੌਸ਼ਨੀ ਪੈਦਾ ਹੋ ਜਾਏਗੀ।

Sri Satguru Jagjit Singh Ji eLibrary NamdhariElibrary@gmail.com

**ਚੰਦ ਸੂਰ ਏਕੈ ਘਰ ਲਾਓ । ਸੁਖਮਨ ਸੇਤੀ ਧਿਆਨ ਲਗਾਓ ॥**

ਪਹਿਲੇ ਰੌਸ਼ਨੀ ਆਏਗੀ, ਫਿਰ ਸੂਰਜ ਔਰ ਚੰਦਰਮਾ ਆਉਣਗੇ । ਇਸ ਥੀਂ ਅੱਗੇ ਕੀ ਹੈ ? ਤਿੰਨ ਰਸਤੇ ਹਨ—ਦਾਯਾਂ, ਬਾਯਾਂ ਔਰ ਦਰਮਿਆਨਾ । ਦਰਮਿਆਨਾ ਸੁਖਮਨ ਦਾ ਹੈ, ਜਿਹਦੇ ਵਿੱਚੋਂ ਦੀ ਸੁਰਤਿ ਨੇ ਜਾਣਾ ਹੈ ।

**ਤਿਰਬੇਨੀ ਕੇ ਸੰਧ ਸਮਾਓ, ਭੌਰ ਉਤਰ ਚਲ ਪਾਰਾ ਹੈ ॥**

ਇਹ ਮੁਖ਼ਤਸਿਰ ਇਸ਼ਾਰਾ ਦਿੱਤਾ ਗਿਆ ਹੈ, ਤਫ਼ਸੀਲ ਤਾਂ ਬੜੀ ਲੰਮੀ ਹੈ । ਇਹੋ ਗੁਰੂ ਨਾਨਕ ਸਾਹਿਬ ਜੀ ਕਹਿੰਦੇ ਨੇ :

ਪੂਰਬ ਹੋਇ ਪਛਮ ਕੋ ਧਾਵੈ ॥ ਰਵਿ ਸਸ ਦੋਹਾਂ ਇਕਤਰ ਮਿਲਾਵੈ ॥
ਪਛਮ ਸੇ ਜੋ ਚੜ੍ਹੈ ਸੁਮੇਰ ॥ ਆਵੈ ਪਰਦਖਣ ਕੇ ਫੇਰ ॥
ਪੁਰੀਆ ਸਾਤ ਊਪਰਿ ਕਵਲ ਆਸਨ ॥ ਤਿਥੈ ਪਾਰਬ੍ਰਹਮ ਕਾ ਆਸਨ ॥
ਜਿਨਿ ਹੀਰੇ ਰਤਨੇ ਲਾਲ ਪਰੋਈ ॥ ਨਾਨਕ ਕਹੇ ਉਦਾਸੀ ਸੋਈ ॥

ਇਹੋ ਹੋਰ ਮਹਾਤਮਾਂ ਕਹਿੰਦੇ ਨੇ ਕਿ ਦਾਯਾਂ ਔਰ ਬਾਯਾਂ ਰਸਤਾ ਛੱਡ ਦਿਓ, ਦਰਮਿਆਨੇ, ਸੁਖਮਨ ਦੇ ਰਸਤੇ ਚੱਲੋ ਔਰ ਜਿਤਨੀ ਜਲਦੀ ਹੋ ਸਕੇ ਪਹੁੰਚ ਜਾਉ, ਕੀ ਪਤਾ ਏ ਕਦ ਚਲੇ (ਮਰ) ਜਾਣਾ ਏ ।

**ਘੰਟਾ ਸੰਖ ਸੁਨੋ ਧੁਨ ਦੋਈ । ਸਹਸ ਕੰਵਲ ਦਲ ਜਗਮਗ ਹੋਈ ॥**

ਜਦ ਸਤਿਗੁਰ ਦਾ ਧਿਆਨ ਕਰਦੇ ਹੋਏ ਅੰਦਰ ਜਾਓਗੇ, ਸੂਰਜ, ਚੰਦਰਮਾ ਦਾ ਮੰਡਲ ਲੰਘੋਗੇ ਤਾਂ ਉੱਪਰੋਂ ਦਸ ਕਿਸਮ ਦੀਆਂ ਧੁਨਾਂ ਆਉਣਗੀਆਂ । ਉਹਨਾਂ ਵਿੱਚ ਕਸ਼ਿਸ਼ ਹੈ । ਤੁਸੀਂ ਉਹਨਾਂ ਵਿੱਚੋਂ ਘੰਟੇ ਔਰ ਸੰਖ ਦੀ ਧੁਨਿ ਲੈ ਲਓ । ਜਿਹੜਾ ਸਹੰਸ-ਦਲ-ਕੰਵਲ ਹੈ ਉੱਥੇ ਹਜ਼ਾਰ ਬੱਤੀ ਦੀ ਬੜੀ ਖ਼ੂਬਸੂਰਤ ਜੋਤਿ ਹੈ । ਬਹੁਤ ਸਾਰੇ ਜੋਗੀ ਉਸ ਜੋਤਿ ਤੇ ਮਹਵ (ਮਸਤ) ਹੋਏ ਬੈਠੇ ਨੇ । ਉਹਨਾਂ ਦਾ ਇਹ ਆਖ਼ਰੀ ਦੇਸ ਹੈ ।

**ਤਾ ਮਧ ਕਰਤਾ ਨਿਰਖੋ ਸੋਈ, ਬੰਕ ਨਾਲ ਧਸ ਪਾਰਾ ਹੈ ॥**

ਜਿਹਨੂੰ ਤਰਲੋਕੀ ਨਾਥ ਕਹਿੰਦੇ ਨੇ, ਇਹ ਸਹੰਸ-ਦਲ-ਕੰਵਲ ਉਹਦਾ 'ਹੈਡ ਕਵਾਟਰ' ਹੈ । ਰਾਮ, ਕ੍ਰਿਸ਼ਨ ਉਸੇ ਦੇ ਅਵਤਾਰ ਨੇ, ਉਹ ਇਸੀ ਸਟੇਸ਼ਨ ਥੀਂ ਆਉਂਦੇ ਨੇ । ਜਦ ਜੋਗੀ ਸਹੰਸ-ਦਲ-ਕੰਵਲ ਨੂੰ ਤੈਅ ਕਰ ਲੈਂਦੇ ਨੇ ਔਰ ਅੱਗੇ ਜਾਣਾ ਚਾਹੁੰਦੇ ਨੇ। ਇਸ ਦੇ ਉੱਪਰ ਇੱਕ ਰਗ ਏ ਜਿਹੜੀ ਵਾਲ ਥੀਂ ਦਸਵਾਂ ਹਿੱਸਾ ਬਾਰੀਕ ਏ । ਉਹ ਇੱਕ 'ਸਾਈਫ਼ਨ', ਹੈ ਭਾਵੇਂ ਉਹਨੂੰ ਸੁਰੰਗ ਕਹਿ ਦਿਓ । ਇਹ ਬ੍ਰਹਮ ਔਰ ਸਹੰਸ-ਦਲ-ਕੰਵਲ ਦੇ ਦਰਮਿਆਨ

Sri Satguru Jagjit Singh Ji eLibrary NamdhariElibrary@gmail.com

ਇੱਕ ਟੇੜ੍ਹਾ ਰਸਤਾ ਹੈ। ਉਹਦੇ ਵਿੱਚੋਂ ਰੂਹ ਆਪਣੇ ਆਪ ਨਹੀਂ ਨਿਕਲ ਸਕਦੀ।

ਜਦ ਗੁਰੂ ਨਾਨਕ ਸਾਹਿਬ (ਕਾਅਬੇ) ਰੁਕਨ ਦੀਨ ਕੋਲ ਗਏ ਨੇ, ਉਸ ਨੇ ਸੁਆਲ ਕੀਤੇ ਨੇ ਕਿ ਖ਼ੁਦਾ ਕਿੱਥੇ ਰਹਿੰਦਾ ਏ ? ਉਹਦਾ ਮਹੱਲ ਕਿਹੋ ਜਿਹਾ ਏ ? ਮਹੱਲ ਦੇ ਕਿੰਨੇ ਦਰਵਾਜ਼ੇ ਨੇ ? ਕਿੰਨੇ ਬੁਰਜ ਨੇ ? ਕਿੰਨੇ ਕਿੰਗਰੇ ਨੇ ? ਉੱਥੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਜਵਾਬ ਦਿੱਤਾ ਕਿ ਖ਼ੁਦਾ ਇਨਸਾਨੀ ਵਜੂਦ ਵਿੱਚ ਰਹਿੰਦਾ ਏ। ਇਸ ਮਹੱਲ ਦੇ ਬਾਰਾਂ ਬੁਰਜ ਹਨ—ਤਿੰਨ ਸੱਜੇ ਹੱਥ ਦੇ (ਇੱਕ ਹੱਥ, ਦੂਜਾ ਹੱਥ ਤੋਂ ਕੂਹਨੀ ਤਕ, ਤੀਜਾ ਕੂਹਨੀ ਤੋਂ ਕੰਧੇ ਤਕ) ਤਿੰਨ ਖੱਬੇ ਹੱਥ ਦੇ। ਤਿੰਨ ਸੱਜੀ ਲੱਤ ਦੇ, ਤਿੰਨ ਖੱਬੀ ਲੱਤ ਦੇ। ਨੌਂ ਦਰਵਾਜ਼ੇ ਨੇ—ਅੱਖਾਂ, ਕੰਨ, ਨੱਕ ਵਗ਼ੈਰਾ ਔਰ ਬਾਵਨ ਕਿੰਗਰੇ ਨੇ—ਵੀਹ ਨਹੁੰ ਔਰ ਬੱਤੀ ਦੰਦ। ਫਿਰ ਕਹਿੰਦੇ ਨੇ :

ਊਚੇ ਖਾਸੇ ਮਹਲ ਤੇ ਦੇਵੇ ਬਾਂਗ ਖੁਦਾਇ।
ਸੁਤੇ ਬਾਂਗ ਨ ਸੁਣ ਸਕੇਂ ਰਹਿਆ ਖ਼ੁਦਾ ਜਗਾਇ ॥

ਐ ਰੁਕਨ ਦੀਨ ! ਜਿਹੜੀ ਆਵਾਜ਼ ਉੱਪਰੋਂ ਆਉਂਦੀ ਏ,ਉਹ ਬੁਲਾਉਂਦੀ ਏ, ਮਗਰ ਲੋਕ ਸੁੱਤੇ ਹੋਏ ਨੇ, ਸੁਣਦੇ ਨਹੀਂ। ਫਿਰ ਕਹਿੰਦੇ ਨੇ :

ਸੁਤੀ ਪਈ ਨਭਾਗ ਸਭ ਸੁਣੇ ਨ ਬਾਂਗਾਂ ਕੋਇ ॥

ਕਿ ਸਾਰੀ ਖ਼ਲਕਤ ਸੁੱਤੀ ਹੋਈ ਏ।

ਜੋ ਜਾਗੇ ਸੋਈ ਸੁਣੇ ਸਾਈਂ ਸੰਧੀ ਸੋਇ ॥

ਕਿ ਜਿਹਦੇ ਤੇ ਮਾਲਿਕ ਦਇਆ ਕਰੇ ਉਹਨੂੰ ਜਗਾ ਦੇਂਦਾ ਏ। ਫਿਰ ਕਹਿੰਦੇ ਨੇ :

ਰਾਹ ਖੁਦਾ ਭੀਹਾਵਲਾ ਵਾਲੋਂ ਦਸਵੇਂ ਭਾਇ ॥
ਕਿ ਉਹ ਵਾਲ ਥੀਂ ਬਾਰੀਕ ਰਸਤਾ ਹੈ।
ਹਾਥੀ ਮਿਉਂ ਨ ਸਕਦੀ ਹਉਮੈ ਰਖੇ ਅੜਾਇ ॥

ਹਾਥੀ ਵਾਲ ਥੀਂ ਬਾਰੀਕ ਰਸਤੇ ਵਿੱਚੋਂ ਕੀਕਨ ਲੰਘ ਜਾਏ ? ਜਦ ਇਹ ਮਨ ਬਾਰੀਕ, (ਆਜਜ਼, ਨਿਮਰ) ਔਰ ਨਿਰਮਲ ਹੋ ਜਾਏ ਤਾਂ ਲੰਘਿਆ ਜਾਂਦਾ ਏ।

**ਇੱਕ ਸਤਿਸੰਗੀ**—ਹਜ਼ੂਰ ਇਹ ਭੀ ਕਹਿਆ ਏ :—

ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥
ਮਨ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥ (ਆਦਿ ਗ੍ਰੰਥ, 1367)

Sri Satguru Jagjit Singh Ji eLibrary NamdhariElibrary@gmail.com

**ਡਾਕਿਨੀ ਸਾਕਿਨੀ ਬਹੁ ਕਿਲਕਾਰੇਂ । ਜ਼ਮ ਕਿੰਕਰ ਧਰਮ ਦੂਤ ਹਕਾਰੇਂ ॥**

ਅਬ ਸਹੰਸ-ਦਲ-ਕੰਵਲ ਵ੍ਚਿ ਬੇ-ਸ਼ੁਮਾਰ ਰਿੱਧੀਆਂ-ਸਿੱਧੀਆਂ ਸ਼ਕਤੀਆਂ ਹਨ । ਫਿਰ ਐਸੀਆਂ-ਐਸੀਆਂ ਖ਼ੂਬਸੂਰਤ ਇਸਤ੍ਰੀਆਂ ਹਨ ਜਿਨ੍ਹਾਂ ਦਾ ਨਮੂਨਾ ਦੁਨੀਆਂ ਵਿੱਚ ਨਹੀਂ । ਇਸੀ ਤਰ੍ਹਾਂ ਇਸਤ੍ਰੀਆਂ ਵਾਸਤੇ ਖ਼ੂਬਸੂਰਤ ਮਰਦ ਹਨ । ਜਿਹੜੀਆਂ ਇਸਤ੍ਰੀਆਂ ਇੱਥੇ ਕਾਇਮ ਨਹੀਂ ਰਹਿੰਦੀਆਂ, ਉਹ ਉੱਥੇ ਕੀਕਨ ਬਚ ਸਕਦੀਆਂ ਹਨ ? ਇਸੀ ਤਰ੍ਹਾਂ ਜਿਹੜੇ ਮਰਦ ਇੱਥੇ ਕਾਇਮ ਨਹੀਂ ਰਹਿ ਸਕਦੇ, ਉਹ ਉੱਥੇ ਕਿਸ ਤਰ੍ਹਾਂ ਬਚ ਸਕਦੇ ਨੇ ? ਇਸੀ ਵਾਸਤੇ ਇੱਥੇ (ਸਤਿਸੰਗ ਵਿੱਚ) ਇਹ ਤਾਲੀਮ ਦਿੱਤੀ ਜਾਂਦੀ ਹੈ ਕਿ ਮਨ ਇੰਦਰੀਆਂ ਨੂੰ ਕਾਬੂ ਕਰੋ ।

ਜਿਹਦਾ ਮਨ ਏਥੇ ਕਾਬੂ ਨਹੀਂ, ਜਦ ਉਹ ਅਭਿਆਸ ਕਰ ਕੇ ਅੰਦਰ ਜਾਂਦਾ ਏ ਤਾਂ ਉਹ ਕਹਿੰਦੀਆਂ ਨੇ ਕਿ ਤੂੰ ਇਹ ਭਜਨ-ਸਿਮਰਨ ਛੱਡ ਦੇ, ਅਸੀਂ ਤੈਨੂੰ ਬਾਦਸ਼ਾਹ ਬਣਾ ਦਿਆਂਗੀਆਂ । ਜੇਕਰ ਇਸਤ੍ਰੀ ਹੈ ਤਾਂ ਕਹਿੰਦੀਆਂ ਨੇ ਕਿ ਅਸੀਂ ਤੈਨੂੰ ਮਹਾਰਾਣੀ ਬਣਾ ਦਿਆਂਗੀਆਂ । ਚੂੰਕਿ ਸਤਿਗੁਰੂ ਨਾਲ ਹੁੰਦਾ ਏ, ਇਸ ਵਾਸਤੇ ਉਹ ਆਪਣੇ ਸਿੱਖਾਂ ਨੂੰ ਏਧਰ ਨਹੀਂ ਫਸਣ ਦੇਂਦਾ ।

**ਸਤਿਨਾਮ ਸੁਨ ਭਾਗੇਂ ਸਾਰੇ, ਜਬ ਸਤਿਗੁਰੂ ਨਾਮ ਉਚਾਰਾ ਹੈ ॥**

ਬਸ ! ਸਿਰਫ਼ ਜੋ ਮੰਤਰ ਸਤਿਗੁਰੂ ਦੇਂਦਾ ਏ, ਉਹਨੂੰ ਜਪੋ, ਕੋਈ ਨੇੜੇ ਨਹੀਂ ਆਵੇਗਾ—ਨਾ ਜਮਦੂਤ ਨੇੜੇ ਆਉਂਦੇ ਨੇ, ਨਾ ਧਰਮ ਰਾਇ ਨੇੜੇ ਆਉਂਦਾ ਏ, ਨਾ ਕਾਲ ਨੇੜੇ ਆਉਂਦਾ ਏ ਔਰ ਨਾ ਰਾਮ, ਕ੍ਰਿਸ਼ਨ ਨੇੜੇ ਆਉਂਦੇ ਨੇ । ਇਹ ਮੁਖ਼ਾਲਫ਼ ਤਾਕਤਾਂ ਹਨ ।

**ਗਗਨ ਮੰਡਲ ਵਿੱਚ ਉਰਧ ਮੁਖ ਕੁਈਆ । ਗੁਰੁਮੁਖ ਸਾਧੂ ਭਰ ਭਰ ਪੀਆ ॥**

ਕਹਿੰਦੇ ਨੇ ਇਹ ਬ੍ਰਹਮ ਦਾ ਦੇਸ ਹੈ । ਜਿਸ ਤਰ੍ਹਾਂ ਸਹੰਸ-ਦਲ-ਕੰਵਲ ਵਿੱਚ ਅੰਮ੍ਰਿਤ ਬਰਸਦਾ ਏ ਇਸੀ ਤਰ੍ਹਾਂ ਏਥੇ ਤ੍ਰਿਕੁਟੀ ਵਿੱਚ ਭੀ ਅੰਮ੍ਰਿਤ ਬਰਸਦਾ ਏ । ਹੁਣ ਅਸੀਂ ਉਲਟ ਚੜ੍ਹਨਾ ਏ । ਇਹੋ ਸਪਤ ਰਿਸ਼ੀ ਨੇ ਬਾਲਮੀਕ ਨੂੰ ਸਿੱਖਿਆ ਦਿੱਤੀ ਏ ਕਿ ਉਲਟਾ ਨਾਮ ਜਪ । ਗੋਸਾਈਂ ਤੁਲਸੀ ਦਾਸ ਜੀ ਕਹਿੰਦੇ ਨੇ :

ਉਲਟ ਨਾਮ ਜਪਤ ਜਗ ਜਾਨਾ । ਬਾਲਮੀਕ ਭਯੋ ਬ੍ਰਹਮ ਸਮਾਨਾ ॥

ਕਿ ਉਲਟਾ ਨਾਮ ਜਪ ਕੇ ਬਾਲਮੀਕ ਬ੍ਰਹਮ ਵਿੱਚ ਪਹੁੰਚ ਗਿਆ । ਲੋਕ ਕਹਿੰਦੇ ਨੇ ਕਿ 'ਰਾਮ-ਰਾਮ' ਦਾ ਉਲਟਾ ਨਾਮ 'ਮਰਾ-ਮਰਾ' ਕਹਿ ਕੇ ਬ੍ਰਹਮ ਵਿੱਚ ਪਹੁੰਚ ਗਿਆ, ਇਹ ਗ਼ਲਤ ਹੈ । ਜਦ ਅਸੀਂ ਬ੍ਰਹਮ ਵਿੱਚ ਪਹੁੰਚ ਗਏ

Sri Satguru Jagjit Singh Ji eLibrary NamdhariElibrary@gmail.com

ਉੱਥੇ ਇੱਕ ਉਲਟਾ ਖੂਹ ਹੈ, ਜਿਸ ਵਿੱਚ ਅੰਮ੍ਰਿਤ ਹੈ। ਜਦ ਅੰਮ੍ਰਿਤ ਪੀਤਾ, ਜਨਮਾਂ-ਜਨਮਾਂ ਦੀ ਆਸਾ, ਤ੍ਰਿਸ਼ਨਾ ਦੀ ਪਿਆਸ ਬੁਝ ਗਈ। ਜਿਹੜਾ ਓਥੇ ਪਹੁੰਚੇ ਉਹ ਸਾਧ ਹੈ। ਕੱਪੜੇ ਰੰਗੇ ਦਾ ਨਾਮ ਸਾਧ ਨਹੀਂ, ਘਰ-ਬਾਰ ਛੱਡੇ ਦਾ ਨਾਮ ਸਾਧ ਨਹੀਂ ਬਲਕਿ ਉੱਥੇ ਪਹੁੰਚਣ ਵਾਲੇ ਦਾ ਨਾਮ ਸਾਧ ਹੈ।

**ਨਿਗੁਰੇ ਪਿਆਸ ਮਰੇ ਬਿਨ ਕੀਆ, ਜਾ ਕੇ ਹੀਏ ਅੰਧਿਆਰਾ ਹੈ ॥**

ਕਹਿੰਦੇ ਨੇ ਜਿਨ੍ਹਾਂ-ਜਿਨ੍ਹਾਂ ਨੂੰ ਕੋਈ ਗੁਰੂ ਮਿਲਿਆ, ਉਸ ਨੇ ਨਾਮ ਦਿੱਤਾ, ਇਹ ਮਿਹਨਤ ਕਰ ਕੇ ਅੰਦਰ ਗਏ, ਇਹ ਦੌਲਤ ਉਹਨਾਂ ਵਾਸਤੇ ਹੈ—ਜਿਹੜੇ ਅੰਦਰ ਨਹੀਂ ਗਏ, ਉਹਨਾਂ ਵਾਸਤੇ ਨਹੀਂ। ਵੈਸੇ ਇਹ ਦੌਲਤ ਚੋਰਾਂ, ਠੱਗਾਂ, ਹੋਰ-ਹੋਰ ਐਬ-ਪਾਪ ਕਰਨ ਵਾਲਿਆਂ ਦੇ ਅੰਦਰ ਭੀ ਹੈ, ਮਗਰ ਕੋਈ ਕਦਰ ਨਹੀਂ। ਪਹਾੜਾਂ ਵਿੱਚ ਹਜ਼ਾਰਾਂ ਲੱਖਾਂ ਹੀਰੇ ਜਵਾਹਰਾਤ ਨੇ ਮਗਰ ਉੱਥੇ ਕੌਡੀ ਮੁੱਲ ਨਹੀਂ। ਜਦ ਜੌਹਰੀਆਂ ਦੀਆਂ ਦੁਕਾਨਾਂ ਤੇ ਆਏ ਤਾਂ ਹਜ਼ਾਰਾਂ-ਲੱਖਾਂ ਰੁਪਏ ਮੁੱਲ ਪੈ ਗਿਆ।

**ਤ੍ਰਿਕੁਟੀ ਮਹਲ ਮੇਂ ਵਿਦਿਆ ਸਾਰਾ। ਘਨਹਰ ਗਰਜੇਂ ਬਜੇ ਨਗਾਰਾ ॥**

ਕਹਿੰਦੇ ਨੇ ਬ੍ਰਹਮ ਸਾਰੀ ਵਿੱਦਿਆ ਦਾ ਭੰਡਾਰ ਹੈ। ਬ੍ਰਹਮ ਵਿੱਚੋਂ ਸ੍ਰਿਸ਼ਟੀ ਪੈਦਾ ਹੋਈ ਹੈ। ਇਹੋ ਪਾਲਦਾ ਏ, ਇਹੋ ਫਿਰ ਢਾਹੁੰਦਾ ਏ। ਏਥੇ ਸਥੂਲ ਮਾਇਆ ਏ, ਸਹੰਸ-ਦਲ-ਕੰਵਲ ਵਿੱਚ ਸੂਖਮ ਮਾਇਆ ਏ ਔਰ ਬ੍ਰਹਮ ਵਿੱਚ ਕਾਰਨ ਮਾਇਆ ਏ। ਮਾਇਆ ਤੋਂ ਬਿਨਾਂ ਉਤਪਤੀ ਨਹੀਂ ਹ ਸਕਦੀ। ਓਥੇ ਤ੍ਰਿਕੁਟੀ ਵਿੱਚ ਜਿਹੜੀ ਧੁਨਿ ਉਠ ਰਹੀ ਏ ਬੜੀ ਅਜੀਬ ਏ।

**ਲਾਲ ਬਰਨ ਸੂਰਜ ਉਜਿਆਰਾ, ਚਤੁਰ ਕੰਵਲ ਮੰਝਾਰ ਸ਼ਬਦ ਓਂਕਾਰਾ ਹੈ ॥**

ਏਸ ਦੇਸ ਦਾ ਰੰਗ ਲਾਲ ਹੈ, ਇਸ ਦੇਸ ਦਾ ਸੂਰਜ ਵੀ ਲਾਲ ਹੈ: ਜਿਸ ਤਰ੍ਹਾਂ ਸੁਬ੍ਹਾ ਦੇ ਸੂਰਜ ਦੀ ਰੌਸ਼ਨੀ ਹੁੰਦੀ ਏ। ਇਸ ਦੁਨੀਆਂ ਦਾ ਇੱਕ ਹਜ਼ਾਰ ਸੂਰਜ ਇਕੱਠਾ ਕਰੋ ਤਾਂ ਓਥੋਂ ਦਾ ਇੱਕ ਬਣਦਾ ਏ। ਪਰਮੇਸ਼ਰ ਨੇ ਆਦਮੀ ਦੇ ਅੰਦਰ ਇਤਨੀ ਰੌਸ਼ਨੀ ਰੱਖੀ ਏ, ਮਗਰ ਇਸ ਵਿਚਾਰੇ ਨੂੰ ਕੀਹ ਖ਼ਬਰ! ਏਥੇ ਚਾਰ ਦਲ ਦਾ ਕੰਵਲ ਏ। ਜਿਹੜੇ ਚਾਰ ਵੇਦਾਂ ਦੇ ਰਿਸ਼ੀਆਂ ਨੇ ਚਾਰ ਮਹਾਂਵਾਕ ਲਏ ਨੇ, ਉਹ ਇੱਥੋਂ ਲਏ ਨੇ। ਮਗਰ ਓਥੇ ਜ਼ਬਾਨ ਨਹੀਂ, ਬਲਕਿ ਉਹ ਨਾ ਲਿਖੀ ਜਾਣ ਵਾਲੀ ਔਰ ਨਾ ਬੋਲੀ ਜਾਣ ਵਾਲੀ ਅਕਥ ਕਥਾ, ਜਾਂ ਸ਼ਬਦ ਧੁਨਿ ਹੈ, ਜਿਹੜੀ ਸਾਰੀ ਦੁਨੀਆਂ ਨੂੰ ਤਾਕਤ ਦੇ ਰਹੀ ਏ। ਚਾਰੇ ਵੇਦ ਚਾਰੇ ਧੁਨਾਂ ਨੇ, ਜਿਨ੍ਹਾਂ ਨੂੰ ਜ਼ਬਾਨ ਵਿੱਚ ਬਿਆਨ ਕੀਤਾ ਗਿਆ ਹੈ। ਮਗਰ

Sri Satguru Jagjit Singh Ji eLibrary NamdhariElibrary@gmail.com

ਅਸਲੀਅਤ ਬਿਆਨ ਵਿੱਚ ਨਹੀਂ ਆ ਸਕਦੀ। ਜਿਸ ਤਰ੍ਹਾਂ ਕੋਈ ਡਾਕਟਰ ਕਿਸੇ ਮੁਰਦੇ ਦਾ ਚੀਰ-ਫਾੜ ਕਰੇ, ਫਿਰ ਉਹਨੂੰ ਲਿਖਣ ਵਿੱਚ ਲਿਆਵੇ ਤਾਂ ਕਿਤਨਾ ਫ਼ਰਕ ਹੁੰਦਾ ਏ।

**ਸਾਧ ਸੋਈ ਜਿਨ ਯਹ ਗੜ੍ਹ ਲੀਨ੍ਹਾ। ਨੌ ਦਰਵਾਜੇ ਪਰਗਟ ਚੀਨ੍ਹਾ ॥**
**ਦਸਵਾਂ ਖੋਲ ਜਾਇ ਜਿਨ ਦੀਨ੍ਹਾ, ਜਹਾਂ ਕੁਫ਼ਲ ਰਹਾ ਮਾਰਾ ਹੈ ॥**

ਜਿਨ੍ਹਾਂ ਨੇ ਆਪਣੀ ਰੂਹ ਨੌਆਂ ਦਰਵਾਜ਼ਿਆਂ ਵਿੱਚੋਂ ਕੱਢ ਕੇ ਸਹੰਸ-ਦਲ-ਕੰਵਲ ਵਿੱਚ ਲੈ ਆਂਦੀ, ਫਿਰ ਸਹੰਸ-ਦਲ-ਕੰਵਲ ਵਿੱਚੋਂ ਕੱਢ ਕੇ ਬ੍ਰਹਮ ਵਿੱਚ ਲੈ ਆਂਦੀ, ਉਹ ਸਾਧ ਨੇ।

**ਆਗੇ ਸੇਤ ਸੁੰਨ ਹੈ ਭਾਈ। ਮਾਨਸਰੋਵਰ ਪੈਠਿ ਅਨਹਾਈ ॥**

ਅਬ ਦਸਵਾਂ ਦਵਾਰ ਆ ਗਿਆ, ਉਸ ਦੀ ਰੌਸ਼ਨੀ ਸੁਫ਼ੈਦ ਹੈ। ਉਥੇ ਇੱਕ ਤੀਰਥ ਹੈ, ਜਿਸ ਨੂੰ ਕਬੀਰ ਸਾਹਿਬ ਜੀ 'ਮਾਨਸਰੋਵਰ' ਕਹਿੰਦੇ ਨੇ ਔਰ ਉਪਨਿਸ਼ਦਾਂ ਦੇ ਰਿਸ਼ੀ-ਮੁਨੀ 'ਪਰਾਗ' ਔਰ 'ਤਿਰਬੇਣੀ' ਕਹਿੰਦੇ ਨੇ। ਆਦਮੀ ਦੇ ਅੰਦਰ ਹੀ ਗੰਗਾ ਏ, ਅੰਦਰ ਹੀ ਜਮਨਾ ਏ, ਅੰਦਰ ਹੀ ਸਰਸਵਤੀ ਏ। ਜਿੱਥੇ ਇਨ੍ਹਾਂ ਦਾ ਸੰਗਮ ਹੁੰਦਾ ਏ ਉਹਨੂੰ 'ਪਰਾਗ' ਕਹਿੰਦੇ ਨੇ।

ਹੁਣ ਰਿਖੀਆਂ-ਮੁਨੀਆਂ ਨੇ ਅੰਦਰ ਦੇਖਿਆ ਏ ਮਗਰ ਲੋਕਾਂ ਨੇ ਬਾਹਰ ਗੰਗਾ, ਜਮਨਾ, ਸਰਸਵਤੀ ਨਦੀਆਂ ਦਾ ਨਾਮ ਰੱਖ ਦਿੱਤਾ। ਜਦ ਬਾਲਮੀਕ ਅਭਿਆਸ ਕਰ ਕੇ ਆਪਣੇ ਆਪ ਨੂੰ ਬ੍ਰਹਮ ਵਿੱਚ ਲੈ ਗਿਆ, ਅੰਦਰਲੀ ਕੁਲ ਰਚਨਾ ਦੇਖੀ ਤਾਂ ਰਾਮ ਚੰਦਰ ਦੀ ਪੈਦਾਇਸ਼ ਥੀਂ ਦਸ ਹਜ਼ਾਰ ਸਾਲ ਪਹਿਲੋਂ ਰਾਮਾਇਣ ਬਣਾ ਕੇ ਰੱਖ ਦਿੱਤੀ। ਅਬ ਕਾਲ ਭਗਵਾਨ ਨੇ ਦੇਖਿਆ ਕਿ ਮੇਰਾ 'ਸਿਸਟਮ', ਇੰਤਜ਼ਾਮ ਖ਼ਰਾਬ ਹੋ ਜਾਏਗਾ, ਉਸ ਨੇ ਐਸੀ ਰਚਨਾ ਰਚੀ ਤਾਕਿ ਦੁਨੀਆਂ ਬਾਹਰ ਹੀ ਬਾਹਰ ਰਹਿ ਜਾਏ, ਅੰਦਰ ਨਾ ਵੜੇ। ਚੁਨਾਂਚਿ ਦੁਨੀਆਂ ਵਾਕਈ ਬਾਹਰਮੁਖੀ ਹੋ ਗਈ। ਹੁਣ ਇਸ ਰਮਜ਼ ਨੂੰ ਕੌਣ ਸਮਝੇ! ਤੁਲਸੀ ਸਾਹਿਬ ਨੇ ਇਸ ਰਮਜ਼ ਨੂੰ ਬੜੀ ਅੱਛੀ ਤਰ੍ਹਾਂ ਖੋਲ੍ਹਿਆ ਏ। ਇਸ ਦਸਵੇਂ ਦਵਾਰ ਦੇ ਪਰਾਗ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ 'ਅੰਮ੍ਰਿਤਸਰ' ਕਹਿੰਦੇ ਨੇ। ਏਥੇ ਜਾ ਕੇ ਮਨ, ਮਾਇਆ, ਪਚੀਸ ਪਰਕਿਰਤੀ, ਤੀਨੋਂ ਗੁਣ, ਪੰਜੇ ਤੱਤ ਲਹਿ ਜਾਂਦੇ ਨੇ ਔਰ ਆਤਮਾ ਨੰਗਾ ਹੋ ਜਾਂਦਾ ਏ। ਉੱਥੇ ਕੋਈ ਜਿਸਮ ਨਹੀਂ। ਤਾਂ ਇਹ ਕਹਿੰਦਾ ਏ ਕਿ ਮੈਂ ਆਤਮਾ ਹਾਂ। ਫਿਰ ਕਹਿੰਦਾ ਏ ਕਿ ਮੇਰਾ

Sri Satguru Jagjit Singh Ji eLibrary NamdhariElibrary@gmail.com

ਪਰਮਾਤਮਾ ਕਿਹੜਾ ਏ—'ਸਤਿਪੁਰਸ਼', 'ਸਤਿਨਾਮ'। ਹੁਣ ਜਿਹੜੇ ਅੰਦਰ ਨਹੀਂ ਜਾਂਦੇ, ਉਹ ਕੀਕਣ ਮੰਨਣ ? ਸੰਤ ਕਹਿੰਦੇ ਨੇ ਕਿ ਆਓ, ਜੀਓਂਦੇ-ਜੀਅ ਚੱਲੋ ਉੱਪਰ ! ਉਹ ਮਰਨ ਦਾ ਉਧਾਰ ਨਹੀਂ ਕਰਦੇ ਬਲਕਿ ਕਹਿੰਦੇ ਨੇ ਕਿ ਹੁਣ ਕਰੋ, ਹੁਣ ਲਉ !

**ਹੰਸਨ ਮਿਲ ਹੰਸਾ ਹੋਇ ਜਾਈ, ਮਿਲੈ ਜੋ ਅਮੀ ਅਹਾਰਾ ਹੈ ॥**

ਜਿੱਥੋਂ ਤਕ ਮਾਇਆ ਹੈ, ਮਾਇਆ ਦੇ ਭੋਗ ਹਨ, ਓਥੇ ਸਾਡੀ ਕਾਂ ਦੀ ਬਿਰਤੀ ਹੈ। ਕਾਂ ਦੀ ਖ਼ੁਰਾਕ ਕੀ ਹੈ? ਵਿਸ਼ਟਾ। ਏਥੇ ਆਤਮਾ ਦੀ ਖ਼ੁਰਾਕ ਕੀ ਹੈ ? ਭੋਗ। ਜਦ ਇਹ ਸਥੂਲ, ਸੂਖਮ, ਕਾਰਨ ਤਿੰਨੇ ਸ਼ਰੀਰ ਲਾਹ ਦੇਂਦਾ ਏ, ਅੰਮ੍ਰਿਤਸਰ ਵਿੱਚ ਨਹਾਉਂਦਾ ਏ ਤਾਂ ਇਹਦੀ ਹੰਸ ਗਤੀ ਹੋ ਜਾਂਦੀ ਏ। ਉੱਥੇ ਨਾ ਇੰਦ੍ਰੀਆਂ ਹਨ, ਨਾ ਮਨ। ਉੱਥੇ ਨਿਰੋਲ ਆਤਮਾ ਹੈ; ਤਾਂ ਇਹ ਕਹਿੰਦਾ ਏ ਕਿ ਮੈਂ ਆਤਮਾ ਹਾਂ। ਉਸ ਅੰਮ੍ਰਿਤ ਨੂੰ ਪੀ ਕੇ, ਉਹਦੇ ਵਿੱਚ ਇਸ਼ਨਾਨ ਕਰ ਕੇ, ਇਹ ਉੱਪਰ ਰੂਹਾਨੀ ਮੰਜ਼ਿਲਾਂ ਤੇ ਜਾਣ ਦੇ ਕਾਬਲ ਹੁੰਦਾ ਏ—ਜਿਸ ਤਰ੍ਹਾਂ ਆਦਮੀ ਬੀ. ਏ. ਪਾਸ ਕਰ ਕੇ ਕਿਸੇ ਕਸਬ ਵਿੱਚ ਜਾਣ ਦੇ ਕਾਬਲ ਹੁੰਦਾ ਏ—ਨਹੀਂ ਤਾਂ ਇਹ ਮਾਇਆ ਦੇ ਪਿੰਜਰੇ ਦਾ ਤੋਤਾ ਏ।

**ਕਿੰਗਰੀ ਸਾਰੰਗ ਬਜੈ ਸਿਤਾਰਾ। ਅੱਛਰ ਬ੍ਰਹਮ ਸੁੰਨ ਦਰਬਾਰਾ ॥**

ਕਹਿੰਦੇ ਨੇ ਉਹ ਕਾਹਦੀ ਆਵਾਜ਼ ਹੈ ? ਫਿਰ ਆਪ ਹੀ ਜਵਾਬ ਦੇਂਦੇ ਨੇ ਕਿ ਕਿੰਗਰੀ ਔਰ ਸਾਰੰਗੀ ਦੀ। ਇਹੋ ਸ੍ਰੀ ਗੁਰੂ ਅਮਰਦਾਸ ਸਾਹਿਬ ਗੁਰੂ ਗ੍ਰੰਥ ਸਾਹਿਬ ਵਿੱਚ ਕਹਿ ਰਹੇ ਨੇ :

ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨ ਸਚੁ ਪਲੈ ਪਾਇ ॥
ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ ॥
ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥ (ਆਦਿ ਗ੍ਰੰਥ 908)

ਐ ਜੋਗੀ ! ਇਹ ਜਿਹੜੇ ਤੁਹਾਡੇ ਬਾਹਰਲੇ ਵਾਜੇ ਨੇ ਇਹ ਘੰਟਾ ਦੋ ਘੰਟੇ ਵਜਾ ਲਉਗੇ, ਫਿਰ ਬੰਦ। ਮਗਰ ਉਹ ਕਿੰਗਰੀ ਦੀ ਧੁਨਿ ਜਿਹੜੀ ਤੁਹਾਡੇ ਅੰਦਰ ਹਰ ਵਕਤ ਹੋ ਰਹੀ ਏ, ਚੜ੍ਹੋ ਉੱਪਰ ਔਰ ਉਹਨੂੰ ਸੁਣੋ।

**ਦਵਾਦਸ ਭਾਨੁ ਹੰਸ ਉਜਿਆਰਾ, ਖਟਦਲ ਕੰਵਲ ਮੰਝਾਰ ਸ਼ਬਦ ਰਰੰਕਾਰਾ ॥**

ਇਹ ਛੇ ਦਲ ਦਾ ਕੰਵਲ ਏ, ਇਸ ਦਾ ਮਾਲਕ 'ਰਰੰਕਾਰ' ਹੈ। ਇਸ ਜਗ੍ਹਾ ਪਹੁੰਚ ਕੇ ਰੂਹ ਦੀ ਆਪਣੀ ਰੋਸ਼ਨੀ ਬਾਰਾਂ ਸੂਰਜ ਦੀ ਹੋ ਜਾਂਦੀ ਏ, ਮਗਰ ਬਾਵਜੂਦ ਬਾਰਾਂ ਸੂਰਜ ਦੀ ਰੌਸ਼ਨੀ ਹੋਣ ਦੇ, ਰੂਹ ਅੱਗੇ ਮਹਾਂ ਸੁੰਨ ਦੇ ਮੈਦਾਨ

Sri Satguru Jagjit Singh Ji eLibrary NamdhariElibrary@gmail.com

ਨੂੰ ਪਾਰ ਨਹੀਂ ਕਰ ਸਕਦੀ। ਉੱਥੇ ਸਤਿਗੁਰ ਆਪਣੀ ਰੌਸ਼ਨੀ ਦੇ ਜ਼ਰੀਏ ਰੂਹ ਨੂੰ ਉੱਪਰ ਲੈ ਜਾਂਦਾ ਏ।

**ਮਹਾਂ ਸੁੰਨ ਸਿੰਧ ਬਿਖਮੀ ਘਾਟੀ। ਬਿਨ ਸਤਿਗੁਰੁ ਪਾਵੈ ਨਹੀਂ ਬਾਟੀ॥**

ਬਸ ! ਅਬ ਰੂਹ ਪਾਰਬ੍ਰਹਮ ਦੇ ਉੱਪਰ, ਜਿਸ ਨੂੰ ਮਹਾਂ ਸੁੰਨ ਕਹਿੰਦੇ ਨੇ, ਪਹੁੰਚ ਗਈ। ਕਹਿੰਦੇ ਨੇ—ਓਥੇ ਅੱਠ ਦਲ ਦਾ ਕੰਵਲ ਏ, ਉਹ ਬੜੀ ਉੱਚੀ ਕਿਆ, ਬਿਖਮੀ ਘਾਟੀ ਏ। ਯਾਅਨੀ ਅੱਗੇ ਤਿਮਰ ਖੰਡ ਏ, ਹਨੇਰ ਈ ਹਨੇਰ ਏ। ਓਥੇ ਇਹਦੀ ਆਪਣੀ ਬਾਰਾਂ ਸੂਰਜ ਦੀ ਰੌਸ਼ਨੀ ਕੁਛ ਕੰਮ ਨਹੀਂ ਕਰਦੀ। ਲੇਕਿਨ ਜਦ ਅਸੀਂ ਉਹਨੂੰ ਪਾਰ ਕਰਨਾ ਏ, ਸਤਿਗੁਰ ਨੇ ਨਾਲ ਹੋਣਾ ਏ। ਸਤਿਗੁਰ ਦੇ ਮਾਅਨੇ ਕੀ ਹਨ ? 'ਹਨੇਰੇ ਵਿੱਚ ਪਰਕਾਸ਼ ਕਰਨ ਵਾਲਾ।'

ਜਦ ਇਹ ਇੱਕ ਵਾਰੀ ਅਭਿਆਸ ਕਰ ਕੇ ਸੱਚਖੰਡ ਪਹੁੰਚ ਜਾਏ ਫਿਰ ਇਹਦੀ ਆਪਣੀ ਪੂਰੀ ਰੌਸ਼ਨੀ ਹੋ ਜਾਂਦੀ ਏ। ਫਿਰ ਮਹਾਂ ਸੁੰਨ ਵਿੱਚੋਂ ਲੰਘਣ ਲਈ ਇਹਨੂੰ ਕਿਸੇ ਦੀ ਲੋੜ ਨਹੀਂ। ਲੇਕਿਨ ਜੇਕਰ ਕੋਈ ਲੜਕਾ ਕਹੇ ਕਿ ਮੈਂ ਅੱਗੇ ਹੀ ਪੜ੍ਹਿਆ ਹੋਇਆ ਹਾਂ, ਮੈਂ ਉਸਤਾਦ ਥੀਂ ਨਹੀਂ ਪੜ੍ਹਦਾ, ਫਿਰ ਉਹਨੂੰ ਕੌਣ ਪੜ੍ਹਾਏ ? ਇਸੇ ਤਰ੍ਹਾਂ ਜਿਹੜੇ ਕਹਿੰਦੇ ਨੇ ਕਿ ਸਾਨੂੰ ਗੁਰੂ ਦੀ ਲੋੜ ਨਹੀਂ, ਮੈਂ ਕਹਿੰਦਾ ਹਾਂ ਉਹਨਾਂ ਨੂੰ ਰੱਬ ਦੀ ਭੀ ਲੋੜ ਨਹੀਂ।

**ਵਯਾਗਰ ਸਿੰਘ ਸਰਪ ਬਹੁ ਕਾਟੀ, ਤਹਿ ਸਹਜ ਅਚਿੰਤ ਪਸਾਰਾ ਹੈ॥**

ਜਿਸ ਤਰ੍ਹਾਂ ਸਹੰਸ-ਦਲ-ਕੰਵਲ ਵਿੱਚ ਜਗਿਆਸੂ ਨੂੰ ਵਿਰੋਧੀ ਸ਼ਕਤੀਆਂ ਪਿਆਰ ਨਾਲ ਸਮਝਾਉਂਦੀਆਂ ਨੇ ਕਿ ਸਾਡੇ ਕਹੇ ਲੱਗ ਜਾ, ਅੱਗੇ ਨਾ ਜਾ, ਅਸੀਂ ਤੈਨੂੰ ਇੱਥੋਂ ਦਾ ਬਾਦਸ਼ਾਹ ਬਣਾ ਦੇਂਦੀਆਂ ਹਾਂ, ਹੋਰ-ਹੋਰ ਭੋਗਾਂ ਦੇ ਸਮਾਨ ਦੇਂਦੀਆਂ ਹਾਂ ! ਇਸੀ ਤਰ੍ਹਾਂ ਇੱਥੇ ਪਹੁੰਚ ਕੇ ਉਹੋ ਵਿਰੋਧੀ ਸ਼ਕਤੀਆਂ ਡਰਾਉਂਦੀਆਂ ਨੇ। ਮਤਲਬ ਕੀ ? ਜੇਕਰ ਪਿਆਰ ਨਾਲ ਨਹੀਂ ਸਮਝਿਆ ਤਾਂ ਡਰਾ ਕੇ ਮਨਾ ਲਿਆ ਜਾਏ। ਹੁਣ ਅੱਗੇ ਤਿੰਨ ਦੇਸ ਹਨ ਔਰ ਉਹਨਾਂ ਵਿੱਚ ਜਾਣ ਲਈ ਤਿੰਨ ਹੀ ਰਸਤੇ ਹਨ। ਇੱਕ ਪਾਸੇ ਸਹਿਜ ਦੀਪ ਔਰ ਇੱਕ ਪਾਸੇ ਅਚਿੰਤ ਦੀਪ। ਅਸੀਂ ਵਿੱਚੋਂ ਦੀ ਜਾਣਾ ਹੈ।

**ਅਸ਼ਟ ਦਲ ਕੰਵਲ ਪਾਰਬ੍ਰਹਮ ਭਾਈ। ਦਹਿਨੇ ਦਵਾਦਸ ਅਚਿੰਤ ਰਹਾਈ॥**
**ਬਾਏਂ ਦਸ ਦਲ ਸਹਜ ਸਮਾਈ, ਯੋਂ ਕੰਵਲਨ ਨਿਰਵਾਰਾ ਹੈ॥ 20॥**

ਇਸ ਜਗ੍ਹਾ ਅੱਠ ਦਲ ਦਾ ਕੰਵਲ ਏ। ਦਹਿਨੇ ਪਾਸੇ ਜਿਹੜਾ ਅਚਿੰਤ

Sri Satguru Jagjit Singh Ji eLibrary NamdhariElibrary@gmail.com

ਦੀਪ ਏ, ਉਸ ਵਿੱਚ ਬਾਰਾਂ ਦਲ ਦਾ ਕੰਵਲ ਏ। ਬਾਏਂ ਪਾਸੇ ਸਹਿਜ ਦੀਪ ਏ ਜਿਹਦੇ ਵਿੱਚ ਦਸ ਦਲ ਦਾ ਕੰਵਲ ਏ। ਜੋ-ਜੋ ਮਹਾਤਮਾ ਅੰਦਰ ਗਿਆ, ਆਪਣੀ-ਆਪਣੀ ਬਾਣੀ ਵਿੱਚ ਨਿਸ਼ਾਨ ਦੇਂਦਾ ਗਿਆ। ਹੁਣ ਇਹ ਕਬੀਰ ਸਾਹਿਬ ਨਿਸ਼ਾਨ ਦੇਂਦੇ ਜਾਂਦੇ ਨੇ।

**ਪਾਂਚ ਬ੍ਰਹਮ ਪਾਂਚੋ ਅੰਡ ਬੀਨੋ। ਪਾਂਚ ਬ੍ਰਹਮ ਨਿਹਅੱਛਰ ਚੀਨ੍ਹੋ॥**

ਕਹਿੰਦੇ ਨੇ ਮਹਾਂ ਸੁੰਨ ਵਿੱਚ ਪੰਜ ਬੜੇ-ਬੜੇ ਭਾਰੀ ਕੁੱਰੇ (ਖੰਡ) ਨੇ। ਇਹ ਸਾਡਾ ਕੁੱਰਾ ਉਹਨਾਂ ਦੇ ਸਾਮ੍ਹਣੇ ਕੋਈ ਚੀਜ਼ ਨਹੀਂ। ਅੰਦਰ ਬੜੇ-ਬੜੇ ਜ਼ਬਰਦਸਤ ਕੁੱਰੇ ਪਏ ਹੋਏ ਨੇ। ਹਰ ਇੱਕ ਕੁੱਰੇ ਦਾ ਆਪਣਾ-ਆਪਣਾ ਬ੍ਰਹਮ ਹੈ। ਉਹ ਕੁੱਰੇ ਇਸ ਮਸਾਲੇ ਦੇ ਨਹੀਂ ਬਲਕਿ ਉਹ ਹੋਰ ਮਸਾਲਾ ਹੈ। ਸਾਡਾ ਇਹ ਕੁੱਰਾ ਉਹਨਾਂ ਕੁੱਰਿਆਂ ਦੇ ਮੁਕਾਬਲੇ ਵਿੱਚ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਸਮੁੰਦਰ ਵਿੱਚ ਇਕ ਵਾਲ।

**ਚਾਰ ਮੁਕਾਮ ਗੁਪਤ ਤਹਿੰ ਕੀਨ੍ਹੋ, ਜਾ ਮਧ ਬੰਦੀਵਾਨ ਪੁਰਸ਼ ਦਰਬਾਰਾ ਹੈ॥**

ਅਗੇ ਚਾਰ ਮੁਕਾਮ ਹਨ ਜਿਨ੍ਹਾਂ ਨੂੰ ਸੰਤਾਂ ਨੇ ਅਜੇ ਤਕ ਨਹੀਂ ਖੋਲ੍ਹਿਆ, ਦੇਖਣ ਨਾਲ ਹੀ ਤਅੱਲੁਕ ਰੱਖਦੇ ਹਨ! ਜਿਹੜੀਆਂ ਰੂਹਾਂ ਇਹਨਾਂ ਮੁਕਾਮਾਂ ਵਿੱਚ ਰਹਿੰਦੀਆਂ ਨੇ, ਉਹਨਾਂ ਨੂੰ ਬੰਦੀਵਾਨ ਕਿਹਾ ਗਿਆ ਹੈ। ਉਹਨਾਂ ਨੂੰ ਕੋਈ ਤਕਲੀਫ਼ ਨਹੀਂ ਸਵਾਏ ਇਸ ਦੇ ਕਿ ਉੱਪਰ ਨਹੀਂ ਜਾ ਸਕਦੀਆਂ। ਮਗਰ ਉਹਨਾਂ ਦੀ ਅਜ਼ਾਦੀ ਦਾ ਭੀ ਇੱਕ ਜ਼ਰੀਆ ਹੈ। ਜਿਹੜੀਆਂ ਰੂਹਾਂ ਮਾਤ-ਲੋਕ ਥੀਂ ਸੰਤ ਕਮਾਈ ਕਰਾ ਕੇ ਆਪਣੇ ਨਾਲ ਲੈ ਜਾਂਦੇ ਨੇ, ਉਹਨਾਂ ਅੱਗੇ ਉਹ ਮਹਾਂ-ਸੁੰਨ ਦੀਆਂ ਰੂਹਾਂ ਪ੍ਰਾਰਥਨਾਂ ਕਰਦੀਆਂ ਹਨ ਕਿ ਆਪਣੇ ਸਤਿਗੁਰ ਅੱਗੇ ਸਾਡੀ ਸਫ਼ਾਰਸ਼ ਕਰੋ ਕਿ ਸਾਨੂੰ ਭੀ ਉੱਪਰ ਲੈ ਜਾਣ। ਉਹ ਸੰਤ ਚਾਹੁਣ ਤਾਂ ਉਹਨਾਂ ਰੂਹਾਂ ਨੂੰ ਨਾਲ ਲਿਜਾ ਸਕਦੇ ਨੇ।

ਹੁਣ ਜਿਨ੍ਹਾਂ ਰੂਹਾਂ ਨੂੰ ਪਾਰਬ੍ਰਹਮ ਤਕ ਦਾ ਗੁਰੂ ਮਿਲਿਆ, ਉਹ ਉੱਥੇ ਹੀ ਰਹਿ ਗਈਆਂ ਅੱਗੇ ਨਹੀਂ ਜਾ ਸਕਦੀਆਂ। ਇਸੀ ਵਾਸਤੇ ਸੰਤ ਕਹਿੰਦੇ ਨੇ ਕਿ 'ਪੂਰਾ ਗੁਰੂ ਢੂੰਡੋ'। ਹੁਣ ਜਿਨ੍ਹਾਂ ਨੂੰ ਬ੍ਰਹਮ ਤਕ ਦਾ ਗੁਰੂ ਮਿਲਿਆ, ਉਹ ਬ੍ਰਹਮ ਵਿੱਚ ਹੀ ਰਹਿ ਗਈਆਂ। ਸੋ ਕਹਿੰਦੇ ਨੇ ਜਿਸ ਤਰ੍ਹਾਂ ਅਸੀਂ ਰਾਤ ਨੂੰ ਲਾਲਟੈਣ ਨਾਲ ਆਪਣਾ ਕੰਮ ਕਰਦੇ ਹਾਂ, ਉਸੀ ਤਰ੍ਹਾਂ ਉਹ ਰੂਹਾਂ ਆਪਣੀ-ਆਪਣੀ ਰੌਸ਼ਨੀ ਨਾਲ ਆਪਣਾ ਕੰਮ ਕਰਦੀਆਂ ਨੇ। ਉਹਨਾਂ ਨੂੰ ਨਾਮ ਦਾ ਆਧਾਰ ਹੈ ਲੇਕਿਨ ਉਹ ਸਤਿਪੁਰਸ਼ ਭਾਵ ਸਤਿਨਾਮ ਵਿੱਚ ਨਹੀਂ ਜਾ ਸਕਦੀਆਂ।

Sri Satguru Jagjit Singh Ji eLibrary NamdhariElibrary@gmail.com

**ਦੋ ਪਰਬਤ ਕੇ ਸੰਧ ਨਿਹਾਰੋ । ਭੰਵਰ ਗੁਫਾ ਤਹਿੰ ਸੰਤ ਪੁਕਾਰੋ ॥**

ਅੱਗੇ ਦੋ ਪਰਬਤਾਂ ਦੇ ਦਰਮਿਆਨ ਇੱਕ ਸ਼ਹਿਰ ਆਉਂਦਾ ਏ ਜਿਸ ਨੂੰ ਭੰਵਰਗੁਫਾ ਕਹਿੰਦੇ ਨੇ ।

**ਹੰਸਾ ਕਰਤੇ ਕੇਲ ਅਪਾਰੋ, ਤਹਾਂ ਗੁਰਨ ਦਰਬਾਰਾ ਹੈ ॥**

ਉਹ ਅਸਲੀ ਸੋਹੰ ਦਾ ਦੇਸ ਹੈ । ਵੇਦਾਂ ਵਾਲੇ ਤਾਂ ਨੀਚੇ ਹੀ ਰਹਿ ਜਾਂਦੇ ਨੇ ਔਰ ਕਹਿ ਦੇਂਦੇ ਨੇ—'ਸੋਹੰ' ! 'ਚਿਹ ਨਿਸਬਤ ਖ਼ਾਕ ਰਾ ਬਾ ਆਲਿਮ ਪਾਕ !' ਭਾਵ ਧੁਰ ਦਰਗਾਹ ਦੀ ਗਤੀ ਨਾਲ ਮਾਤ ਲੋਕ ਦੀ ਮਿੱਟੀ ਦਾ ਕੀ ਮੁਕਾਬਲਾ ਹੈ ।

**ਸਹਸ ਅਠਾਸੀ ਦੀਪ ਰਚਾਏ । ਹੀਰੇ ਪੰਨੇ ਲਾਲ ਜੜਾਏ ॥**

ਕਹਿੰਦੇ ਨੇ ਉੱਥੇ ਅਠਾਸੀ ਹਜ਼ਾਰ ਦੀਪ ਨੇ, ਉਹਨਾਂ ਵਿੱਚ ਉਹ ਰੂਹਾਂ ਰਹਿੰਦੀਆਂ ਨੇ ਜਿਹੜੀਆਂ ਕਿ ਕਦੀ ਜਨਮ-ਮਰਣ ਵਿੱਚ ਨਹੀਂ ਆਈਆਂ । ਉਹਨਾਂ ਦੀਪਾਂ ਔਰ ਰੂਹਾਂ ਦੀ ਖ਼ੂਬਸੂਰਤੀ ਔਰ ਲਤਾਫ਼ਤ ਅਸੀਂ ਬਿਆਨ ਨਹੀਂ ਕਰ ਸਕਦੇ । ਜ਼ਿਆਦਾ ਤੋਂ ਜ਼ਿਆਦਾ ਹੀਰੇ-ਪੰਨੇ ਔਰ ਲਾਲਾਂ ਦੀ ਮਿਸਾਲ ਦੇ ਸਕਦੇ ਹਾਂ, ਮਗਰ ਇਹ ਤਾਂ ਜੜ੍ਹ ਹਨ, ਬਰਖ਼ਿਲਾਫ਼ ਇਸ ਦੇ ਉਹ ਕੋਈ ਹੋਰ ਚੀਜ਼ ਨੇ ।

**ਮੁਰਲੀ ਬਜਤ ਅਖੰਡ ਸਦਾਏ, ਤਹਿੰ ਸੋਹੰ ਝਨਕਾਰਾ ਹੈ ॥**

ਉੱਥੇ ਸੋਹੰ ਦੀ ਆਵਾਜ਼ ਹੈ, ਉਸ ਅਸਥਾਨ ਨੂੰ ਸੋਹੰ ਕਹਿੰਦੇ ਨੇ । ਆਈ ਸਮਝ ? ਸੋਹੰ ਦੇ ਮਾਅਨੇ 'ਜੋ ਤੂੰ ਹੈਂ ਸੋ ਮੈਂ ਹਾਂ' । ਕਤਰਾ ਸਮੁੰਦਰ ਨੂੰ ਵੇਖ ਕੇ ਕਹਿੰਦਾ ਏ ਕਿ 'ਮੈਂ ਵੀ ਉਹਦੀ ਅੰਸ਼ ਹਾਂ', ਉਹ ਸਮੁੰਦਰ ਏ, ਮੈਂ ਬੂੰਦ ਹਾਂ । ਇਸ ਤਰ੍ਹਾਂ ਰੂਹ ਸਤਿਪੁਰਸ਼ ਨੂੰ ਦੇਖ ਕੇ ਕਹਿੰਦੀ ਏ ਕਿ ਮੈਂ ਸਤਿ-ਪੁਰਸ਼ ਦੀ ਅੰਸ਼ ਹਾਂ । ਉੱਥੇ ਹਰ ਵਕਤ ਮੁਰਲੀ ਦੀ ਧੁਨਿ ਜਾਰੀ ਹੈ ।

**ਸੋਹੰ ਹੱਦ ਤਜੀ ਜਬ ਭਾਈ । ਸਤਿਲੋਕ ਕੀ ਹਦ ਪੁਨਿ ਆਈ ॥**

ਬਸ ! ਅਬ ਰੂਹ ਸੋਹੰ ਨੂੰ ਛੱਡ ਕੇ ਸੱਚਖੰਡ ਆ ਗਈ । ਇਸ ਦੇਸ ਦਾ ਮਾਲਿਕ ਸਤਿਨਾਮ ਹੈ । ਇੱਥੋਂ ਸਾਰੀ ਪੈਦਾਇਸ਼ ਦਾ ਜ਼ਹੂਰ ਹੋਇਆ ਏ । ਕਤਰਾ ਸਮੁੰ-ਦਰ ਵਿੱਚ ਜਾ ਕੇ ਸਮੁੰਦਰ ਬਣ ਜਾਂਦਾ ਏ । ਹੁਣ ਸਤਿਪੁਰਸ਼ ਰੂਹ ਨੂੰ ਆਪਣੇ ਕੋਲ ਨਹੀਂ ਰੱਖਦਾ ਬਲਕਿ ਅੱਗੇ 'ਅਨਾਮੀ' ਵਿੱਚ ਭੇਜ ਦੇਂਦਾ ਏ । ਸਤਿ-ਗੁਰੂ ਦਾ ਫ਼ਰਜ਼ ਰੂਹ ਨੂੰ ਸਤਿਪੁਰਸ਼ ਦੀ ਗੋਦ ਵਿੱਚ ਪਹੁੰਚਾਣਾ ਹੈ ।

Sri Satguru Jagjit Singh Ji eLibrary NamdhariElibrary@gmail.com

**ਉਠਤ ਸੁਗੰਧ ਮਹਾਂ ਅਧਿਕਾਈ, ਜਾਕੋ ਵਾਰ ਨ ਪਾਰਾ ਹੈ ॥**

ਉਹ ਦੇਸ ਪਰਲੇ ਦਰਜੇ ਦਾ ਖ਼ੂਬਸੂਰਤ ਹੈ। ਓਥੇ ਪਰਲੇ ਦਰਜੇ ਦੀ ਸੁਗੰਧੀ ਹੈ, ਪਰਲੇ ਦਰਜੇ ਦੀ ਖ਼ੁਸ਼ੀ ਹੈ। ਗ਼ਰਜ਼ੇਕਿ ਉਹ ਬੇਸ਼ੁਮਾਰ ਔਰ ਲਾ-ਇਨਤਹਾ ਪ੍ਰੇਮ ਦਾ ਦੇਸ ਹੈ।

**ਖੋੜਸ ਭਾਨ ਹੰਸ ਕੋ ਰੂਪਾ। ਬੀਨਾ ਸਤਿ ਧੁਨ ਬਜੈ ਅਨੂਪਾ ॥**

ਸੋਲ੍ਹਾਂ ਸੂਰਜ ਦੀ ਰੌਸ਼ਨੀ ਤਾਂ ਉੱਥੇ ਜਾਣ ਵਾਲੀ ਰੂਹ ਦੀ ਆਪਣੀ ਹੈ। ਜਦ ਤਕ ਸੋਲ੍ਹਾਂ ਸੂਰਜ ਦੀ ਰੌਸ਼ਨੀ ਨਾ ਹੋਵੇ ਉੱਥੇ ਕੋਈ ਵੜਨ ਨਹੀਂ ਦੇਂਦਾ। ਉਸ ਦਰਬਾਰ ਵਿੱਚ ਪੂਰੇ (ਸੋਲ੍ਹਾਂ ਸੂਰਜ ਦੇ) ਨੂਰ ਵਾਲੇ ਨੂੰ ਦਾਖ਼ਲ ਕੀਤਾ ਜਾਂਦਾ ਹੈ, ਉੱਥੇ ਬੀਨ ਦੀ ਧੁਨਿ ਹੋ ਰਹੀ ਏ।

**ਹੰਸਾ ਕਰਤ ਚੰਵਰ ਸਿਰ ਭੂਪਾ, ਸਤਿਪੁਰਸ਼ ਦਰਬਾਰਾ ਹੈ ॥**

ਬ੍ਰਹਮ ਤਕ ਰਚਨਾ ਪ੍ਰਲਯ ਵਿੱਚ ਢਹਿ ਜਾਂਦੀ ਏ ਔਰ ਸੋਹੰ ਤਕ ਮਹਾਂ-ਪ੍ਰਲਯ ਵਿੱਚ। ਇਹ ਸਤਿਨਾਮ ਦਾ ਦੇਸ ਹੈ ਜਿੱਥੇ ਨਾ ਪ੍ਰਲਯ ਜਾਂਦੀ ਏ ਨਾ ਮਹਾਂ-ਪ੍ਰਲਯ। ਹੁਣ ਜਿਹੜੇ ਸਹੰਸ-ਦਲ-ਕੰਵਲ ਵਿੱਚ ਹੀ ਰਹਿ ਗਏ, ਉਹ ਵਿਚਾਰੇ ਇਸ ਲਾਫ਼ਾਨੀ ਦੇਸ ਦੀ ਲੀਲ੍ਹਾ ਨੂੰ ਕੀ ਸਮਝਣ। ਜਿਨ੍ਹਾਂ ਨੇ ਦਸਵੀਂ ਜਮਾਤ ਪਾਸ ਕੀਤੀ ਏ, ਉਹਨਾਂ ਨੂੰ 'ਬੀ. ਏ.', 'ਐਮ. ਏ.' ਦੀ ਕੀ ਖ਼ਬਰ।

**ਕੋਟਿਨ ਭਾਨੁ ਉਦਯ ਜੋ ਹੋਈ। ਏਤੇ ਹੀ ਪੁਨਿ ਚੰਦ੍ਰ ਲਖੋਈ ॥**
**ਪੁਰਸ਼ ਰੋਮ ਸਮ ਏਕ ਨ ਹੋਈ, ਐਸਾ ਪੁਰਸ਼ ਦੀਦਾਰਾ ਹੈ ॥**

ਕਹਿੰਦੇ ਨੇ ਅਗਰ ਕਰੋੜ ਸੂਰਜ ਔਰ ਕਰੋੜ ਚੰਦਰਮਾਂ ਦੀ ਰੌਸ਼ਨੀ ਇਕੱਠੀ ਕੀਤੀ ਜਾਏ ਤਾਂ ਉਹ ਸਤਿਪੁਰਸ਼ ਦੇ ਇੱਕ ਵਾਲ ਦਾ ਮੁਕਾਬਲਾ ਨਹੀਂ ਕਰ.ਸਕਦੀ। ਫਿਰ ਉਹਦਾ ਮੁਕੰਮਲ ਕੀ ਅੰਦਾਜ਼ਾ ਲਗਾਉਗੇ ? ਹੁਣ ਇਹ ਸਾਰੇ ਸਾਮਾਨ ਪਰਮੇਸ਼ਰ ਨੇ ਆਦਮੀ ਦੇ ਅੰਦਰ ਰੱਖੇ ਹੋਏ ਨੇ। ਦੇਖੋ ! ਇਹ ਕਿਤਨੀ ਕੀਮਤੀ ਮਸ਼ੀਨ ਹੈ ਮਗਰ ਦੁਨੀਆਂ ਨੂੰ ਕੋਈ ਖ਼ਬਰ ਨਹੀਂ।

**ਆਗੇ ਅਲਖ ਲੋਕ ਹੈ ਭਾਈ। ਅਲਖ ਪੁਰਸ਼ ਕੀ ਤਹਿੰ ਠਕੁਰਾਈ ॥**
**ਅਰਬਨ ਸੂਰ ਰੋਮ ਸਮ ਨਾਹੀਂ, ਐਸਾ ਅਲਖ ਨਿਹਾਰਾ ਹੈ ॥**
**ਤਾ ਪਰ ਅਗਮ ਮਹਲ ਇਕ ਸਾਜਾ। ਅਗਮ ਪੁਰਸ਼ ਤਾਹਿ ਕੋ ਰਾਜਾ ॥**
**ਖਰਬਨ ਸੂਰ ਰੋਮ ਇਕ ਲਾਜਾ, ਐਸਾ ਅਗਮ ਅਪਾਰਾ ਹੈ ॥**

ਦੇਹਿ ਸਰੂਪ ਸਤਿਗੁਰੂ ਦਾ ਫ਼ਰਜ਼ ਹੈ ਕਿ ਉਹ ਨਾਲ ਹੋ ਕੇ ਸਿੱਖ ਦੀ ਰੂਹ ਨੂੰ ਸਤਿਨਾਮ ਦੀ ਗੋਦ ਵਿੱਚ ਪਾਵੇ। ਅੱਗੇ ਸਤਿਪੁਰਸ਼ ਦੀ ਆਪਣੀ

Sri Satguru Jagjit Singh Ji eLibrary NamdhariElibrary@gmail.com

'ਡਿਯੂਟੀ' ਹੈ ਕਿ ਉਹ ਉਹਨੂੰ ਅਨਾਮੀ ਦੇਸ ਵਿੱਚ ਪਹੁੰਚਾਵੇ। ਅਨਾਮੀ ਪੁਰਸ਼ ਦੇ ਕੋਲ ਪਹੁੰਚਾ ਕੇ ਸਤਿਨਾਮ ਦੀ ਡਿਯੂਟੀ ਖ਼ਤਮ ਹੋ ਜਾਂਦੀ ਏ। ਕਤਰਾਂ ਸਮੁੰਦਰ ਵਿੱਚ ਮਿਲ ਕੇ ਸਮੁੰਦਰ ਹੋ ਗਿਆ। ਅਬ ਜਿਹੜਾ ਅਨਾਮੀ ਦੇਸ ਹੈ ਉਹ ਲਾ-ਇਨਤਹਾ ਏ, ਉਹਦੀ ਬਾਬਤ ਤੁਸੀਂ ਕੁਛ ਕਹਿ ਨਹੀਂ ਸਕਦੇ। ਹੁਣ ਇਹ ਅੱਠਵੀਂ ਮੰਜ਼ਿਲ ਏ, ਇਹ ਸੰਤਾਂ ਦਾ ਦੇਸ ਏ। ਜਿਹੜੇ ਵੇਦ-ਸ਼ਾਸਤਰ ਨੇ ਉਹ ਦੂਸਰੀ ਮੰਜ਼ਿਲ ਤੇ ਖ਼ਤਮ ਹੋ ਗਏ ਫਿਰ ਸੰਤ ਉਹਨਾਂ ਵੇਦ-ਸ਼ਾਸਤਰ ਵਾਲਿਆਂ ਨੂੰ ਕੀ ਸਮਝਾਉਣ ? ਮੈਂ ਕਹਿੰਦਾ ਹਾਂ ਕਿ ਜੇ ਸੰਤ-ਮਤ ਨੂੰ ਪੂਰੇ ਤੌਰ 'ਤੇ ਸਮਝ ਲਿਆ ਜਾਏ ਤਾਂ ਹੋਰ ਕਿਸੀ ਮਜ਼ਬ ਦੀ ਕਦਰ ਨਹੀਂ ਰਹਿ ਜਾਂਦੀ।

**ਇੱਕ ਸਤਿਸੰਗੀ**—ਹਜ਼ੂਰ ਜਿਸ ਤਰ੍ਹਾਂ ਉਹ ਅਨਾਮੀ ਪੁਰਸ਼ ਅਥਾਹ ਹੈ ਔਰ ਉਹਦੇ ਬਿਆਨ ਕਰਨ ਲਈ ਜ਼ਬਾਨ ਬੰਦ ਹੈ, ਇਸੀ ਤਰ੍ਹਾਂ ਏਥੇ ਸਤਿਗੁਰ ਦੇ ਸਰੂਪ ਦਾ ਬਿਆਨ ਕਰਨ ਲਈ ਭੀ ਜ਼ਬਾਨ ਬੰਦ ਹੈ, ਉਹ ਕੁਝ ਨਹੀਂ ਕਹਿ ਸਕਦੀ।

**ਮਹਾਰਾਜ ਜੀ**—ਮਗਰ ਇਸ ਨੂੰ ਹਜ਼ਮ ਕਰ ਲਿਆ ਕਰੋ।

ਭੀਖਾ ਬਾਤ ਅੰਗਮ ਕੀ ਕਹਨ ਸੁਨਨ ਮੇਂ ਨਾਹਿੰ॥
ਜੋ ਜਾਣੇ ਸੋ ਕਹੇ ਨ ਕਹੇ ਸੋ ਜਾਨੇ ਨਾਹਿੰ॥

ਇਹ ਤਾਂ ਹਜ਼ਮ ਕਰਨ ਵਾਲੀ ਬਾਤ ਏ।

**ਤਾ ਪਰ ਅਕਹ ਲੋਕ ਹੈ ਭਾਈ। ਪੁਰਸ਼ ਅਨਾਮੀ ਤਹਾਂ ਰਹਾਈ॥**
**ਜੋ ਪਹੁੰਚੇ ਜਾਨੇਗੇ ਵਾਹੀ, ਕਹਨ ਸੁਨਨ ਸੇ ਨਿਆਰਾ ਹੈ॥**
**ਕਾਇਆ ਭੇਦ ਕੀਆ ਨਿਰਵਾਰਾ। ਯਹ ਸਭ ਰਚਨਾ ਪਿੰਡ ਮੰਝਾਰਾ॥**

ਅਬ ਕਬੀਰ ਸਾਹਿਬ ਕਹਿੰਦੇ ਨੇ ਕਿ ਸ਼ਰੀਰ ਦੇ ਅੰਦਰ ਜਿਹੜੀ ਰਚਨਾ ਰਚੀ ਹੋਈ ਏ, ਮੈਂ ਉਹਦਾ ਬਿਆਨ ਕਰ ਦਿੱਤਾ ਏ, ਜਾਂ ਇਉਂ ਕਹਿ ਦਿਓ ਕਿ ਆਦਮੀ ਦੇ ਅੰਦਰ ਪਰਮੇਸ਼ਰ ਨੇ ਜੋ ਸਾਮਾਨ ਰੱਖਿਆ ਹੋਇਆ ਏ ਮੈਂ ਉਹਨੂੰ ਖੋਲ੍ਹ ਕੇ ਰੱਖ ਦਿੱਤਾ ਏ।

**ਮਾਇਆ ਅਵਗਤਿ ਜਾਲ ਪਸਾਰਾ, ਸੋ ਕਾਰੀਗਰ ਭਾਰਾ ਹੈ॥**

ਹੁਣ ਇਹ ਗੱਲ ਸਮਝਣ ਵਾਲੀ ਏ। ਆਦਮੀ ਦੇ ਅੰਦਰ ਤਾਂ ਸਭ ਕੁਝ ਮੌਜੂਦ ਏ, ਲੇਕਿਨ ਮੁਖ਼ਾਲਫ਼ ਤਾਕਤਾਂ ਨੇ ਉਹਦੇ ਤੇ ਪੜਦਾ ਪਾਇਆ ਹੋਇਆ ਏ। ਵਿਰੋਧੀ ਸ਼ਕਤੀਆਂ ਕਿਹੜੀਆਂ ਹਨ ? 'ਮਾਇਆ ਔਰ ਕਾਲ' ਜਿਨ੍ਹਾਂ ਨੂੰ

Sri Satguru Jagjit Singh Ji eLibrary NamdhariElibrary@gmail.com

ਲੋਕ ਪੂਜਦੇ ਨੇ ਉਹੋ ਉਹਨਾਂ ਨੂੰ ਖਾਂਦੇ ਨੇ ! ਮਾਇਆ ਔਰ ਕਾਲ ਸਾਡੇ ਰਾਹ ਵਿੱਚ ਰੁਕਾਵਟ ਨੇ। ਕਾਲ ਰੂਹ ਨੂੰ ਬਣਾ ਨਹੀਂ ਸਕਦਾ, ਕਾਬੂ ਵਿੱਚ ਰੱਖ ਸਕਦਾ ਏ ਔਰ ਰੂਹ ਨੂੰ ਬਾਹਰ ਨਹੀਂ ਜਾਣ ਦੇਂਦਾ ਵੈਸੇ ਸਵਰਗ ਭੀ ਦੇਂਦਾ ਏ, ਬੈਕੁੰਠ ਭੀ ਦੇਂਦਾ ਏ। ਸੰਤ ਆ ਕੇ ਇਹਦਾ ਪੜਦਾ ਫਾੜ ਦੇਂਦੇ ਨੇ। ਉਹ ਕਹਿੰਦੇ ਨੇ—ਐ ਸਿੱਖ ! ਤੈਨੂੰ ਜੀਉਂਦੇ ਜੀਅ ਪ੍ਰਲਯ, ਮਹਾਂ-ਪ੍ਰਲਯ ਥੀਂ ਪਰੇ ਸੱਚਖੰਡ ਲੈ ਚਲੀਏ। ਹੁਣ ਕਾਲ ਨੇ ਕੀ ਧੋਖਾ ਦਿੱਤਾ ਏ ਔਰ ਮਾਇਆ ਨੇ ਕੀ ? ਇਹ ਅੱਗੇ ਕਹਿੰਦੇ ਨੇ :

**ਆਦ ਮਾਇਆ ਕੀਨ੍ਹੀ ਚਤੁਰਾਈ। ਝੂਠੀ ਬਾਜੀ ਪਿੰਡ ਦਿਖਾਈ ॥**

ਹੁਣ ਅੰਦਰ ਚੱਕਰਾਂ ਦੇ ਤਿੰਨ ਦਰਜੇ ਹਨ। ਪਹਿਲਾ ਪਿੰਡ, ਦੂਸਰਾ ਅੰਡ, ਤੀਸਰਾ ਬ੍ਰਹਿਮੰਡ। ਜਿਹੜੇ ਬ੍ਰਹਿਮੰਡ ਦੇ ਛੇ ਚੱਕਰ ਨੇ ਉਹਨਾਂ ਦਾ ਪ੍ਰਤੀਬਿੰਬ ਅੰਡ ਦੇ ਛੇ ਚੱਕਰਾਂ 'ਤੇ ਪੈਂਦਾ ਏ ਔਰ ਜਿਹੜੇ ਅੰਡ ਦੇ ਛੇ ਚੱਕਰ ਨੇ ਉਹਨਾਂ ਦਾ ਪ੍ਰਤੀਬਿੰਬ ਪਿੰਡ ਦੇ ਛੇ ਚੱਕਰਾਂ 'ਤੇ ਪੈਂਦਾ ਹੈ। ਇਹ ਮਾਇਆ ਦਾ ਧੋਖਾ ਹੈ। ਹੁਣ ਜਿਹੜਾ ਅਵਤਾਰਾਂ ਦਾ ਬ੍ਰਹਿਮੰਡ ਏ, ਸੰਤ ਹੀ ਉੱਥੇ ਜੀਵਾਂ ਨੂੰ ਲਜਾਣ ਤਾਂ ਲਜਾਣ, ਨਹੀਂ ਤਾਂ ਕੁਛ ਪਿੰਡ ਵਿੱਚ ਭੁੱਲ ਗਏ ਔਰ ਕੁਛ ਅੰਡ ਵਿੱਚ, ਅੱਗੇ ਨਹੀਂ ਗਏ। ਹੁਣ ਇਸ ਰਮਜ਼ ਨੂੰ, ਇਸ ਪੜਦੇ ਨੂੰ ਸੰਤਾਂ ਨੇ ਹੀ ਖੋਲ੍ਹਿਆ ਏ। ਉਹ ਕਹਿੰਦੇ ਨੇ ਕਿ ਐ ਸਿੱਖ, ਆ ਉੱਪਰ ਔਰ ਦੇਖ ਕਿ ਮਾਇਆ ਨੇ ਕੀ ਜਾਲ ਰਚਿਆ ਏ ! ਫਿਰ ਸੰਤ ਇਸ ਨੂੰ ਬ੍ਰਹਿਮੰਡ ਵਿੱਚ ਹੀ ਨਹੀਂ ਛੱਡ ਦੇਂਦੇ ਬਲਕਿ ਸੱਚਖੰਡ ਵਿੱਚ ਲੈ ਜਾਂਦੇ ਨੇ।

**ਅਵਗਤਿ ਰਚਨਾ ਰਚੀ ਅੰਡ ਮਾਹੀਂ, ਤਾ ਕਾ ਪ੍ਰਤੀਬਿੰਬ ਡਾਰਾ ਹੈ ॥**

ਬਸ ਏਥੋਂ ਬ੍ਰਹਿਮੰਡ ਦੇ ਚੱਕਰਾਂ ਦਾ ਪ੍ਰਤੀਬਿੰਬ ਹੇਠਾਂ ਅੰਡ ਵਿੱਚ ਆ ਗਿਆ, ਉੱਥੇ ਕਾਲ ਨੇ ਭੁਲਾ ਦਿੱਤਾ। ਏਥੇ ਪਿੰਡ ਵਿੱਚ ਅੰਡ ਦਾ ਅਕਸ (ਪਰਛਾਵਾਂ) ਦਿਖਾ ਕੇ ਮਾਇਆ ਨੇ ਭੁਲਾ ਦਿੱਤਾ।

**ਸ਼ਬਦ ਬਿਹੰਗਮ ਚਾਲ ਹਮਾਰੀ। ਕਹੇਂ ਕਬੀਰ ਸਤਿਗੁਰੁ ਦਈ ਤਾਰੀ ॥**

ਅਬ ਅਭਿਆਸੀ ਜਿਸ ਵਕਤ ਅਭਿਆਸ ਕਰਨਾ ਸ਼ੁਰੂ ਕਰਦਾ ਏ ਇਹਨੂੰ ਦਰਜੇਵਾਰ ਚਾਰ ਚਾਲਾਂ ਅਖ਼ਤਿਆਰ ਕਰਨੀਆਂ ਪੈਂਦੀਆਂ ਨੇ। ਪਹਿਲੀ ਚਿਉਂਟੀ ਚਾਲ, ਦੂਸਰੀ ਮਕੜੀ ਚਾਲ, ਤੀਸਰੀ ਮੀਨ ਚਾਲ ਔਰ ਚੌਥੀ ਬਿਹੰਗਮ ਚਾਲ।

Sri Satguru Jagjit Singh Ji eLibrary NamdhariElibrary@gmail.com

ਜਦ ਪਹਿਲੋਂ ਜਿਸਮ ਵਿੱਚੋਂ ਰੂਹ ਕੱਢੀਦੀ ਏ ਤਾਂ ਬੜੀ ਆਹਿਸਤਾ-ਆਹਿਸਤਾ ਨਿਕਲਦੀ ਏ—ਜਿਸ ਤਰ੍ਹਾਂ ਕੀੜੀ ਬੜੀ ਮੁਸ਼ਕਿਲ ਨਾਲ ਦੀਵਾਰ ਤੇ ਚੜ੍ਹੀ, ਗਿਰ ਗਈ, ਫਿਰ ਚੜ੍ਹੀ, ਫਿਰ ਗਿਰ ਗਈ। ਇਹ ਬੜਾ ਲੰਮਾ ਕੋਰਸ ਹੈ। ਏਥੇ ਪ੍ਰੇਮ ਔਰ ਵਿਸ਼ਵਾਸ ਦਾ ਕੰਮ ਏ। ਅਗਰ ਪੂਰਾ ਪ੍ਰੇਮ ਔਰ ਪੂਰਾ ਵਿਸ਼ਵਾਸ ਹੋਗਾ ਤਾਂ ਰੂਹ ਉੱਪਰ ਚਲੀ ਜਾਏਗੀ। ਅੱਗੇ ਮਕੜੀ ਮਾਰਗ ਏ। ਜਿਸ ਤਰ੍ਹਾਂ ਮਕੜੀ ਤਾਰ ਦੇ ਜ਼ਰੀਏ ਛੱਤ ਥੀਂ ਨੀਚੇ ਉਤਰਦੀ ਏ ਔਰ ਖਾ ਪੀ ਕੇ ਫਿਰ ਤਾਰ ਦੇ ਜ਼ਰੀਏ ਉੱਪਰ ਚੜ੍ਹ ਜਾਂਦੀ ਏ, ਇਸੀ ਤਰ੍ਹਾਂ ਰੂਹ ਜਦ ਉੱਪਰਲੇ ਮੰਡਲਾਂ ਵਿੱਚ ਆਉਣੀ-ਜਾਣੀ ਸ਼ੁਰੂ ਹੋ ਜਾਂਦੀ ਏ ਤਾਂ ਇਹਦੀ ਚਾਲ ਤੇਜ਼ਆਵਰ ਹੋ ਜਾਂਦੀ ਏ। ਤੀਸਰਾ ਮੀਨ ਮਾਰਗ ਹੈ। ਮਛਲੀ ਚੜ੍ਹਾਈ ਦੀ ਆਸ਼ਕ ਹੈ। ਪਚਾਸ ਫ਼ੁਟ ਦੀ ਬੁਲੰਦੀ ਤੋਂ ਧਾਰ ਪੈਂਦੀ ਹੋਵੇ, ਮਛਲੀ ਫ਼ੌਰਨ ਚੜ੍ਹ ਜਾਂਦੀ ਏ। ਚੌਥਾ ਬਿਹੰਗਮ ਮਾਰਗ ਕਿਆ, ਪੰਛੀ ਮਾਰਗ ਏ। ਜਿਸ ਤਰ੍ਹਾਂ ਪੰਛੀ ਇੱਕ ਪਹਾੜ ਤੋਂ ਉੱਡਿਆ ਦੂਸਰੇ 'ਤੇ ਜਾ ਬੈਠਾ, ਦੂਸਰੇ ਤੋਂ ਉੱਡਿਆ ਤੀਸਰੇ 'ਤੇ ਜਾ ਬੈਠਾ ਜਾਂ ਜ਼ਮੀਨ ਤੋਂ ਉੱਡਿਆ ਪਹਾੜ 'ਤੇ ਜਾ ਬੈਠਾ, ਪਹਾੜ ਤੋਂ ਉੱਡਿਆ ਜ਼ਮੀਨ 'ਤੇ ਆ ਬੈਠਾ। ਇਸੀ ਤਰ੍ਹਾਂ ਏਥੋਂ ਅੱਖਾਂ ਬੰਦ ਕੀਤੀਆਂ, ਸੱਚਖੰਡ ਚਲੇ ਗਏ, ਅੱਖਾਂ ਖੋਲ੍ਹੀਆਂ ਵਜੂਦ ਵਿੱਚ ਆ ਗਏ। ਕਬੀਰ ਸਾਹਿਬ ਕਹਿੰਦੇ ਨੇ ਕਿ ਮੇਰਾ ਬਿਹੰਗਮ ਮਾਰਗ ਹੈ। ਅਬ ਕਹਿੰਦੇ ਨੇ ਕਿ ਇਹ ਰਾਹ ਮੈਨੂੰ ਕਿਸ ਦੱਸਿਆ? ਸਤਿਗੁਰ ਨੇ! ਉਹਨਾਂ ਨੇ ਰਾਹ ਦਿੱਤਾ, ਮੈਂ ਕਮਾਈ ਕਰ ਕੇ ਏਥੇ ਆ ਗਿਆ।

**ਖੁਲੇ ਕਪਾਟ ਸ਼ਬਦ ਝਨਕਾਰੀ, ਪਿੰਡ ਅੰਡ ਕੇ ਪਾਰ ਸੋ ਦੇਸ ਹਮਾਰਾ ਹੈ ॥**

ਕਹਿੰਦੇ ਨੇ ਅਗਰ ਸਾਡਾ ਸੰਤਾਂ ਦਾ ਦੇਸ ਦੇਖਣਾ ਹੈ ਤਾਂ ਪਿੰਡ ਔਰ ਅੰਡ ਦੇ ਦੋਵੇਂ ਦੇਸ ਛੱਡ ਦਿਓ ਔਰ ਬ੍ਰਹਿਮੰਡ ਵਿੱਚ ਆ ਜਾਓ! ਫਿਰ ਸੱਚਖੰਡ ਵਿੱਚ ਚੱਲੋ! ਉਸ ਦੇਸ ਵਿੱਚ ਮਾਇਆ ਦਾ ਦਖ਼ਲ ਨਹੀਂ।

© ਸਭ ਹੱਕ ਰਾਖਵੇਂ ਹਨ

| | | |
|---|---|---|
| ਪਹਿਲੀ ਵਾਰ | 1979 | 10,000 |
| ਦੂਜੀ ਵਾਰ | 1984 | 10,000 |
| ਤੀਜੀ ਵਾਰ | 1988 | 10,000 |

ਪ੍ਰਕਾਸ਼ਕ : ਸੈਕ੍ਰੇਟਰੀ, ਰਾਧਾਸੁਆਮੀ ਸਤਿਸੰਗ, ਬਿਆਸ,
ਡੇਰਾ ਬਾਬਾ ਜੈਮਲ ਸਿੰਘ, ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ)

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈਸ,
ਜੋਸ਼ੀ ਇਸਟੇਟ ਟਾਂਡਾ ਰੋਡ. ਜਲੰਧਰ ਸ਼ਹਿਰ।

Sri Satguru Jagjit Singh Ji eLibrary NamdhariElibrary@gmail.com

